ਸਤਜੁਗ ਵਿਖੇ ਗੁਰੂ ਚਉਰਾਸੀ ਜਾਮੇ ਪਹਿਰੇ ਸੀ ਚਉਰਾਸੀ ਜਾਮੇ ਤ੍ਰੇਤੇ ਜੁਗ ਵਿੱਚ ਚਉਰਾਸੀ ਜਾਮੇ ਦੁਆਪਾਰ ਵਿੱਚ ਪਹਿਰੇ ਸੀ ਅਰ ਜਿਨਾਂ ਦਰਸ਼ਨ ਕੀਤਾ ਅਰ ਉਪਦੇਸ਼ ਲਿਆ ਅਰ ਸ਼ਬਦ ਮਨ ਵਸਾਇਆ ਤਿਨਾਂ ਨੋਂ ਭਾਲ ਦੀਪਕ ਹੋਯਾ ਸ਼ਬਦ ਜੋ ਹੈ ਸੋ ਦੀਪਕ ਹੈ ਜਿਸ ਕਉ ਗੁਰੂ ਕੇ ਸ਼ਬਦ ਕਾ ਮਰਮ ਨਾ ਆਯਾ ਸੇ ਦੂਤ ਹੋਏ ਓਹ ਜੁਗ ਜੁਗ ਅੰਧੇ ਹੀ ਰਹੇ ਸੂਤਕ ਉਨਾਂ ਦਾ ਗਇਓ ਨਹੀਂ ਸਗਲ ਪਰੋਈ ਸੂਤ ਸੋ ਕਜੋਂ ਕਰ ਪਰੋਈ ਮਲ ਖ਼ਾਵੰਦ ਦੁਇ ਕਰਨੀਆਂ ਪਿੱਛੇ ਜਾਪਦਾ ਹੈ ਕਿਸੇ ਗੁਰਮੁਖ ਕਾ ਕਹਿਆ ਮੰਨਣਾ ਹੁੰਦਾ ਹੈ ਤਿਨਾਂ ਕੋ ਸ਼ਬਦ ਉਪਜਾਉਂਦਾ ਹੈ ਓਹ ਸਾਧ ਸੰਗਤ ਕਾ ਮਰਮ ਖੋਜਦੇ ਹੈਨ ਬੱਚਾ ਅਜਿੱਤਿਆ ਹੁਣ ਏਹ ਕਲਯੁਗ ਆਯਾ ਹੈ ਇਸ ਵਿੱਚ ਮਹਾਂ ਦੁੰਦ ਰਹੇਗਾ ਕਿਸੇ ਕੀ ਰਹਿਣ ਨਾ ਦੇਵੇਗਾ ਇਸ ਕਲਯੁਗ ਵਿਖੇ ਕਈ ਜਾਮੇ ਗੁਰੂ ਹੋਵਨਗੇ ਚੌਦਾਂ ਜਾਮੇ ਗੁਰੂ ਜ਼ਾਹਰ ਹੋਵਨਗੇ ਅਰ ਸਤਿਗੁਰ ਸਾਧ ਕਹੀਅਨਗੇ ਅਰ ਸੱਤਰ ਜਾਮੇ ਨਾਉਂ ਧਰੀਕ ਭਗਤਿ ਕਹੀਅਨਗੇ ਅਰ ਜਦ ਗੁਰੂ ਜਾਮਾ ਪਹਿਰੇਗਾ ਤਾਂ ਗੁਰੂ ਅਕਾਲ ਪੁਰਖ ਦਾ ਭਾਣਾ ਮੰਨੇਗਾ ਜੋ ਭਾਵੈ ਸੋ ਕਰੇ ਅਤੇ ਸੁਣ ਭਾਈ ਅਜਿੱਤਿਆ ਹੁਣ ਏਹ ਵਰਤਾਰਾ ਦੇਖ ਜੋ ਗੁਰੂ ਸਾਂਗ ਕਰੇਗਾ ਤਾਂ ਸਿੱਖ ਸਭ ਨਾਲੋਂ ਭੁੱਲ ਜਾਨਗੇ ਤੇ ਸਤਿਗੁਰੂ ਨੂੰ ਦੋਸ਼ ਰੱਖਨਗੇ ਨਿੰਦਾ ਕਰਨਗੇ ਤਿਤ ਕਰ ਬੇਮੁਖ ਹੋਵਨਗੇ ਅਤੇ ਮਨੁੱਖਾਂ ਨੂੰ ਗੁਰੂ ਕਰਕੇ ਬੈਠਾਵਨਗੇ ਸਤਿਗੁਰੂ ਤੇ ਭੁੱਲ ਜਾਵਨਗੇ ਅਤੇ ਬੱਚਾ ਅਜਿੱਤਿਆ ਗੁਰੂ ਜੁਗ ਜੁਗ ਵਿੱਚ ਹੁੰਦਾ ਆਯਾ ਹੈ ਅਰ ਹੋਵੇਗਾ ॥ ਸ਼ਲੋਕ ॥ ਸਤਿਜੁਗ ਗੁਰੂ ਮਿਹਰਵਾਨ ਤ੍ਰੇਤੇ ਜਨਕ ਬਦੇਹ ॥ ਹਰੀਚੰਦ ਦੁਆਪਰ ਗੁਰੂ ਕਲਜੁਗ ਨਾਨਕ ਦੇਉ ॥ ੬ ॥ ਤਿਸਕਾ ਵਿਚਾਰ ਕਹਿਤੇ ਹੈਨ ॥ ਭਾਈ ਅਜਿੱਤਿਆ ਸਤਿਯੁਗ ਵਿਖੇ ਏਹੀ ਗੁਰੂ ਮਿਹਰਵਾਨ ਥਾ ਤਿਸਦੀ ਪੈਰੀਂ ਸਿੱਖ ਕਰੋੜੀ ਪੰਦ੍ਰਾਂ ਪਏ ਤਿਸ ਸਮੇ ਆਗਿਆ ਹੋਈ ਭਾਈ ਜੱਗ ਕਰਹੁ ਅਤੇ ਹਾਥੀ ਜੱਗ ਵਿਖੇ ਪਾਵਹੁ ਅਰ ਖਾਵਹੁ ਅਤੇ ਹਾਥੀ ਜੱਗ ਪਾਇਕੇ ਸਿੱਖ ਸੰਤ ਸਭ ਸਦਾਏ ਅਤੇ ਬਚਨ ਹੋਯਾ ਘਾਹ ਦਾਣਾ ਤਈਆਰ ਕਰਾਵੋ ਹਾਥੀ ਫੇਰ ਜੀਵੇਗਾ ਤਾਂ ਸਿੱਖਾਂ ਨੋਂ ਆਗਿਆ ਹੋਈ ਬੱਚਾ ਇਸ ਹਾਥੀ ਕਉ ਜੇਂਵਹੁ ਤਾਂ ਸਿੱਖ ਕਰੋੜਾਂ ਹੀ ਨੱਸ ਗਏ ਪੰਜਾਂ ਹੁਕਮ ਮੰਨਿਆ ਅਤੇ ਦਸ ਕਰੋੜ ਵਿਚਾਰਾਂ ਹੀ ਕਰਦੇ ਰਹੇ ਤਾਂ ਭਾਈ ਗੁਰੂ ਫੇਰ ਹਾਥੀ ਜਿਵਾਇ ਖੜਾ ਕੀਤਾ ਇਹ ਕਉਤਕ ਸਤਿਜੁਗ ਵਿੱਚ ਹੋਯਾ ਸੀ ਅਤੇ ਜਿਨਾਂ ਨਹੀਂ ਸੀ ਜੇਂਵਿਆਂ ਸੋ ਪਿੱਛੋਂ ਪੱਛੋਤਾਵਣ ਲਗੇ ਤਾਂ ਫੇਰ ਆਖਣ ਲਗੇ ਜੀ ਜੇ ਹੁਕਮ ਹੋਵੇ ਤਾਂ ਅਸੀ ਹੁਣ ਜੇਵੀਏਂ ਜੀ ਤਾਂ ਹੁਕਮ ਹੋਯਾ ਓਹ ਵੇਲਾ ਬੀਤ ਗਿਆ ਮਿਲੇ ਸੋ ਥਾਇ ਪਏ ਅਤੇ ਤ੍ਰੁਠੇ ਸੋ ਫੇਰ ਸੁੱਟੇ ਤਾਂ ਫੇਰ ਤ੍ਰੇਤੇ ਜੁਗ ਵਿੱਚ ਗੁਰੂ ਜਨਕ ਬਦੇਹੀ ਹੋਯਾ ਅਰ ਸਿੱਖ ਕਰੋੜੀ ਇੱਕੀਸ ਪੈਰੀਂ ਆਇ ਪਏ ਤਾਂ ਆਗਿਆ ਹੋਈ ਜੋ ਘੋੜਾ ਜੱਗ ਪਾਵਹੁ ਤਾਂ ਸਿੱਖ ਸਭ ਸਦਵਾਏ ਤੇ ਹੁਕਮ ਹੋਯਾ ਜੋ ਦਾਣਾ ਘਾਹ ਆਨ ਰੱਖੋ ਘੋੜਾ ਫੇਰ ਉਠੇਗਾ ਤਾਂ ਸਿੱਖਾਂ ਨੋਂ ਆਗਿਆ ਹੋਈ ਬੱਚਾ ਘੋੜਾ ਜੇਂਵਹੁ ਤਾਂ ਸੱਤਾਂ ਕਰੋੜੀ ਹੁਕਮ ਮੰਨਿਆ ਅਤੇ ਚੌਦਹ ਕਰੋੜੀ ਨੱਸ ਗਏ ਜਾਂ ਘੋੜਾ ਉਠਿਆ ਤਾਂ ਲੱਗੇ ਪੱਛੋਤਾਵਣੇ ਤੇ ਆਖਣ ਲੱਗੇ ਜੀ ਅਸੀ ਭੀ ਹੁਣ ਜੇਂਵਨੇ ਹਾਂ

ਤਾਂ ਹੁਕਮ ਹੂਆ ਓਹ ਵੇਲਾ ਗੁਜ਼ਰ ਗਿਆ ਤਾਂ ਫੇਰ ਦੁਆਪਰ ਜੁਗ ਗੁਰੂ ਹਰੀਚੰਦ ਪ੍ਰਗਟਿਆ ਤਾਂ ਸਿੱਖ ਕਰੋੜੀ ਛੱਤ੍ਰੀ ਆਇ ਪੈਰੀਂ ਪਏ ਤਾਂ ਆਗਿਆ ਹੋਈ ਭਾਈ ਗੈਂਡਾ ਜੱਗ ਪਾਵੋ ਤਾਂ ਸਭ ਸਿੱਖ ਅਕੱਠੇ ਹੋਏ ਤੇ ਲਗੇ ਵਿਚਾਰਾਂ ਕਰਨ ਭਾਈ ਇਹ ਸਾਂਗ ਬੜਾ ਭਾਰੀ ਹੋਯਾ ਹੈ ਤਾਂ ਹੁਕਮ ਹੋਯਾ ਬੱਚਾ ਘਾਹ ਦਾਣਾ ਇਕੱਠਾ ਕਰੋ ਗੈਂਡਾ ਫੇਰ ਉਠੇਗਾ ਤਾਂ ਫੇਰ ਸਿੱਖਾਂ ਨੋਂ ਹੁਕਮ ਹੋਯਾ ਬੱਚਾ ਏਹ ਪਰਸਾਦਿ ਜੇਂਵਹੁ ਤਾਂ ਇੱਕੀਸ ਕਰੋੜੀ ਬਚਨ ਮੰਨਿਆਂ ਤੇ ਪੰਦ੍ਰਾਂ ਕਰੋੜ ਨੱਸ ਗਏ ਤਾਂ ਗੈਂਡਾ ਉਠ ਖੜਾ ਹੂਆ ਤਾਂ ਲਗੇ ਪੱਛੋਤਾਵਣੇ ਤਾਂ ਆਖਣ ਲੱਗੇ ਅਸੀ ਹੁਣ ਜੇਵਨੇਹਾਂ ਜੀਤਾਂ ਅੱਗੋਂ ਆਗਿਆ ਹੋਈ ਬੱਚਾ ਓਹ ਜੋ ਵੇਲਾ ਸੀ ਸੋ ਗੁਜ਼ਰ ਗਿਆ ਤਾਂ ਫੇਰ ਹੁਣ ਜੋ ਨਿਬੇੜਾ ਹੋਵੇਗਾ ਤਾਂ ਕਲਜੁਗ ਵਿੱਚ ਹੋਵੇਗਾ ਬੱਚਾ ਪਿਛਲੇ ਜੁਗਾਂ ਵਿੱਚ ਜਪ ਤਪ ਬਹੁਤ ਕਰਦੇ ਸਨ ਅਤੇ ਸੱਤਵਾਦੀ ਹੁੰਦੇ ਸਨ ਤੇ ਜੋ ਕੋਈ ਤੁਟਦਾ ਸਾ ਸੋ ਫੇਰ ਮਨੁੱਖਾ ਜਨਮ ਹੋਕਰ ਉਧਰਦਾ ਸਾ ਜੇ ਇਕ ਜੁਗ ਚੁਕਦਾ ਸੀ ਤਾਂ ਦੂਸਰੇ ਜੁਗ ਮਿਲ ਪਉਂਦਾ ਸੀ ਅਤੇ ਮੁਕਤਿ ਪਾਉਂਦਾ ਸੀ ਅਤੇ ਬੱਚਾ ਅਜਿੱਤਿਆ ਹੁਣ ਆਯਾ ਹੈ ਕਲਜੁਗ ਤੇ ਗੁਰੂ ਨਾਉਂ ਧਰਾਯਾ ਹੈ ਨਾਨਕ ਤੇ ਸਿੱਖ ਪੈਰੀਂ ਪਵਨਗੇ ਛਿਨਵੇਂ ਕਰੋੜੀ ਤੇ ਮਨੁੱਖ ਜੱਗ ਪਵੇਗਾ ਅਤੇ ਇਸ ਸਾਂਗ ਵਿਚ ਠਹਿਰ ਕੋਈ ਨਾ ਸਕੇਗਾ ਇਕ ਨੱਸ ਜਾਨਗੇ ਤੇ ਇਕ ਭ੍ਰਿਸ਼ਟਿ ਹੋ ਜਾਨਗੇ ਇਕ ਬਚਨ ਉੱਪਰ ਚਾਰ ਸਿੱਖ ਤਕੜੇ ਰਹਿਨਗੇ ਅਤੇ ਉਨਾਂ ਦਾ ਸਦਕਾ ਓਹ ਭੀ ਸਾਂਗ ਬਖ਼ਸ਼ਿਆ ਜਾਵੇਗਾ ਅਤੇ ਬੱਚਾ ਅਗਲਿਆਂ ਜੁਗਾਂ ਦੇ ਮਾਨੁੱਖ ਸੱਤਵਾਦੀ ਰਹਿੰਦੇ ਸਨ ਅਤੇ ਪ੍ਰਤੀਤ ਗੁਰਾਂ ਦੇ ਬਚਨਾਂ ਉੱਪਰ ਰੱਖਦੇ ਸਨ ਅਤੇ ਓਨਾਂ ਦੀ ਅਰਦਾਸ ਨਾਲ ਓਹ ਭੀ ਉਠ ਖੜਾ ਹੋਂਦਾ ਆਹਾ ਅਤੇ ਬੱਚਾ ਅਜਿੱਤਿਆ ਕਲਜੁਗ ਵਿੱਚ ਸਿੱਖ ਗੁਰਾਂ ਉਪਰ ਪ੍ਰਤੀਤ ਥੋੜੀ ਰੱਖਨਗੇ ਅਤੇ ਮਾਯਾ ਕਾਰਨ ਜਗਤ ਬਹੁਤ ਅਕੱਠਾ ਹੋਵੇਗਾ ਬੱਚਾ ਏਹ ਸੰਸਾਰ ਅਵੇਹਾ ਹੈ ਜੇ ਆਪਣਾ ਆਪ ਵਿਖਾਈਏ ਤਾਂ ਮਿੱਟੀ ਵੀ ਪੁੱਟਕੇ ਲੈਜਾਵਣ ਇਸਵਾਸਤੇ ਮਾਨੁੱਖ ਖੜਾ ਨਾ ਕੀਚੈਗਾ ਇਤ ਕਰਕੇ ਗੁਰੂ ਸੰਜਮ ਵਿੱਚ ਰਹੇਗਾ ਜਾਂ ਸਾਂਗ ਕਰੇਗਾ ਤਾਂ ਸਭ ਖਿੰਡ ਜਾਵੇਗੀ ਕੋਈ ਗੁਰਮੁਖ ਹੀ ਸਬੂਤ ਰਹੇਗਾ ਅਤੇ ਜੋ ਏਥੋਂ ਖਿਸਕੇਗਾ ਅਥਵਾ ਚੁੱਕੇਗਾ ਸੋ ਥਾਉਂ ਕਿਠਾਊਂ ਨਾ ਪਾਵੇਗਾ ਅਤੇ ਬਹੁਤ ਜੁਗ ਭਰਮੇਗਾ ਜੇਵਡ ਸਾਹਿਬ ਤੇਵਡ ਰਜ਼ਾਈ॥ ਤਾਂ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਜੀ ਜਿਸਦੀ ਪ੍ਰਤੀਤ ਤੂੰ ਰੱਖੇਂਗਾ ਤਿਸੇ ਦੀ ਰਹੇਗੀ ਜੇਵਡ ਸਾਹਿਬ ਹੈ ਤਿਸ ਦੀਆਂ ਤੇਵਡ ਰਜ਼ਾਈਂ ਹੈਨ॥ ਤਾਂ ਬੋਲਣਾ ਹੋਯਾ॥

ਸ਼ਲੋਕ

॥ ਆਦਿ ਪੁਰਖ ਅਪਰੰਪਰ ਕਰਤਾ ਆਪੇ ਦਾਨਾ ਬੀਨਾ॥ ਕਹਨ ਸੁਨਨ ਤੇ ਰਹੇ ਨਿਆਰਾ ਕਾਹੂੰ ਸੰਗ ਨ ਭੀਨਾ॥ ਤਾਂ ਕੀ ਜਾਤ ਨ ਜਨਮ ਨ ਵਰਨ ਚਿਹਨ ਹੈ ਕਵਣ ਕਹੈ ਤੂੰ ਕਦ ਕਾ॥ ਹਾਜਰ ਹਜੂਰ ਨਿਕਟ ਨ ਆਵੈ ਹਰਖ ਸੋਗ ਤੇ ਰਹਿਤਾ॥ ਗਗਨ ਨਿਰੰਤਰਿ ਮਹਿਲ ਨਿਵਾਸੀ ਕੁੰਜ ਅਵਾਜਾ ਬੋਲੈ॥ ਕਹੁ ਨਾਨਕ ਅਬਿ ਭਈ ਹੈਰਾਨੀ ਕੋਈ ਸਾਧੂ ਤੱਤ ਵਿਰੋਲੈ॥੭॥ ਤਿਸਕਾ ਪ੍ਰਮਾਰਥ ਭਾਈ ਅਜਿੱਤਿਆ ਓਹ ਜੋ ਆਦਿ ਪੁਰਖ ਹੈ ਸੋ ਸ੍ਰੀ ਗੁਰੂ ਨਾਨਕ ਜੀ ਕਹਿਤੇ ਹੈਨ॥

ਜੁਗ ਜੁਗ ਵਿਖੇ ਵਰਤਦਾ ਆਯਾ ਹੈ ਤਿਸਦਾ ਪਾਰਾਵਾਰ ਨਹੀਂ ਪਾਇਆ ਜਾਂਦਾ ਓਹ ਆਪੇ ਹੀ ਦਾਨਾ ਹੈ ਅਤੇ ਆਪੇ ਹੀ ਬੀਨਾ ਹੈ ਦਾਨਾ ਤਾਂ ਇਉਂ ਹੈ ਜੋ ਕਛੁ ਕਰਦਾ ਹੈ ਸੋ ਆਪੇ ਹੀ ਕਰਦਾ ਹੈ ਅਤੇ ਦੂਸਰੇ ਪਾਸੋਂ ਮਸਲਤ ਨਹੀਂ ਪੁੱਛਦਾ ਅਤੇ ਜੋ ਕੁਛ ਕਰਦਾ ਹੈ ਸੋ ਭਲਾ ਹੀ ਕਰਦਾ ਹੈ ਅਤੇ ਬੀਨਾ ਇਉਂ ਹੈ ਜੋ ਸਭਸਦਾ ਅੰਤਰਜਾਮੀ ਹੈ ਅਤੇ ਕਾਹੂ ਸੰਗ ਨ ਭੀਨਾ ਉਸ ਕਿਸੇ ਕੀ ਮਨ ਬੁਧ ਚਤੁਰਾਈ ਸਿਆਨਪ ਮਸਲਤ ਖ਼ੁਸ਼ ਨਹੀਂ ਆਂਵਦੀ ਓਹ ਕਿਸੇ ਬਾਤ ਪਰ ਪਰਚਦਾ ਨਹੀਂ ਤਵਤੀਰਥਤਪੱਸਿਆ ਪੂਜਾਅਰਚਾ ਦਾਨ ਪੁੰਨਪਰ ਭਿਜਦਾ ਨਾਹੀਂ ਬਿਨਾਂ ਸਤਿਗੁਰਾਂ ਦੇ ਸ਼ਬਦ ਉਸਕੀ ਜਾਤਿ ਕਉਣ ਜਾਨੈ ॥ਅਰ ਵਰਨ ਕਿਯਾ ਕਹੀਐ ਅਰ ਚਿਹਨ ਕਿਆ ਕਹੀਐ ਜਿਉਂ ਪਾਰਸ ਕੇ ਭੇਟੇ ਲੋਹਾ ਸੁਵਰਨ ਹੋਜਾਤਾ ਹੈ ਅਤੇ ਦੁਰਮਤ ਮਿਟ ਜਾਂਦੀ ਹ ਜੈਸੇਅਤਿ ਸੈ ਪਾਪੀ ਜੀਵ ਸੰਤਾਂ ਨਾਲ ਮਿਲਕਰ ਸਾਧ ਹੋਜਾਂਦਾ ਹੈ ਤਿਉਂ ਪਾਰਸਦੇ ਸਪਰਸ਼ ਕੀਏ ਪਾਰਸ ਨਹੀਂ ਹੋਤਾ ਸੋਨਾ ਹੋਤਾ ਹੈ ਏਹ ਅੰਤਰਾ ਸੰਤ ਮੇਂ ਔਰ ਪਾਰਸ ਮੇਂ ਹੈ ਅਤੇਸੰਤਜੋ ਹੈਨ ਸੋ ਦੀਵੇ ਦੇ ਸਮਾਨ ਹੈਨ ਜੈਸੇ ਏਕ ਦੀਵੇ ਸੇ ਦੂਸਰਾ ਦੀਵਾ ਜਗਾਵੇ ਉਸ ਸੇ ਔਰ ਜਗਾਵੇ ਇਸੇ ਤਰਾਂ ਅਸੰਖ ਦੀਵੇ ਜਗਾਈਏ ਤਾਂ ਜੋਤ ਸਭਨਾਂ ਦੀ ਇੱਕੋ ਜੇਹੀ ਰੁਸ਼ਨਾਈ ਹੈ ਅਤੇ ਪਾਰਸ ਸੇ ਲੋਹਾ ਲਾਈਏ ਤਾਂ ਸੋਨਾ ਹੋਤਾ ਹੈ ਪਰ ਓਹ ਸੋਨਾ ਹੋਰ ਸੋਨਾ ਨਹੀਂ ਬਨਾ ਸਕਤਾ ਸੋਨਾ ਤਬੀ ਹੋਤਾ ਹੈ ਜੋਪਾਰਸ ਸੇ ਮਿਲੇ ਸੋ ਪਾਰਸ ਮੇਂ ਔਰ ਸੰਤ ਮੇਂ ਏਹੀ ਵਸੇਖਤਾ ਹੈ ਸੰਤਾਂ ਕਉ ਭਾਵੇਂ ਕੈਸਾ ਪਾਪੀ ਮਿਲੇ ਤਉ ਭੀ ਸੰਤ ਆਪ ਸਮਾਨ ਕਰ ਲੈਂਦੇ ਹੈਨ ਅਤੇ ਫੇਰ ਉਸਕੀ ਕੀਮਤਹੀ ਹੋਰ ਹੋਜਾਂਦੀ ਹੈ ਕਿਉਂ ਜੋ ਓਹ ਫੇਰ ਦੁਨੀਆ ਨਾਲ ਨਹੀਂ ਮਿਲਦਾ ਜਿਉਂ ਮ੍ਰਿਤਕ ਵਿਚ ਜੀਉ ਪਉਦਾ ਹੈ ਅਤੇ ਓਹ ਆਪਣੀ ਭਾਖਿਆ ਨਾਲ ਬੋਲ ਉਠਤਾ ਹੈ ਜਬ ਪਰਮੇਸ਼ਰ ਇਸ ਪ੍ਰਾਣੀ ਵਿਚ ਜੋਤਿ ਪਾਂਇਦਾ ਹੈ ਤਾਂ ਏਹ ਭੀ ਬੋਲ ਉਠਤਾ ਹੈ ਉਸ ਪਰਮੇਸ਼ਰ ਕੀ ਭਾਖਿਆ ਦੀ ਕੀਮਤ ਨਹੀਂ ਕਹੀ ਜਾਤੀ ਅਪਰ ਅਪਾਰ ਹੈ ਹਰਖ ਸ਼ੋਗ ਤੇ ਨਿਆਰਾ ਹੈ ਓਹ ਗਗਨੰਤਰ ਮਹਲ ਨਿਵਾਸੀ ਹੈ ਕੂੰਜ ਅਵਾਜ਼ ਬੋਲਦਾ ਹੈ ॥ ਕਹੁ ਨਾਨਕ ਅਬ ਭਈ ਹੈਰਾਨੀ ਕੋਊ ਸਾਧੂ ਤਤ ਵਿਰੋਲੈ ॥ਸੋ ਕਿਉਂਕਰ ਹੈ ਜਿਤਨਾ ਅਕਾਰ ਹੈ ਤਿਸ ਵਿਚ ਉਸਕਾ ਨਿਵਾਸ ਹੈ ਤਿਸ ਕਰਕੇ ਸਭ ਸਰਜੀਤ ਹੈਨ ਅਰ ਮਹਿਲ ਨਿਵਾਸੀ ਉਸਕੇ ਸਾਧ ਹੈਨ ਸੋ ਉਨਾਂ ਵਿਚ ਕੂੰਜਅਵਾਜ਼ ਹੋਇ ਬੋਲਦਾ ਹੈ ਸੋ ਕੂੰਜ ਅਵਾਜ਼ ਕਿਆ ਹੈ ਜੋ ਕੂੰਜ ਕਹੀਏ ਦੇਹੀ ਅਤੇ ਜੋ ਇਸ ਦੇਹੀ ਵਿਚ ਅਨਾਹਦ ਵਾਜਾ ਹੈ ਸੋ ਕਹੀਐ ਬੋਲਣਾ ਅਤੇ ਜੋ ਸੰਤ ਜਨ ਹੈਨ ਸੋ ਓਹ ਅਨਾਹਦ ਸ਼ਬਦ ਸੁਣਦੇ ਹੈਨ ਅਨਾਹਦ ਸ਼ਬਦ ਕਾ ਏਹ ਪ੍ਰਾਪਤ ਹੈ ਪਰ ਹੈਰਾਨਗੀ ਜੋ ਹੈ ਸੋ ਕਿਆ ਹੈ ਜਾਂ ਓਹ ਸਾਧ ਅੰਤਰ ਬ੍ਰਿਤੀ ਹੋਕਰ ਸੁਣਨੇ ਤੇ ਰਹਿਤ ਹੋ ਜਾਂਹਿਗੇਓਹ ਜੋ ਥਾਨ ਹੈਨ ਤਿਨਾਂ ਵਿਚੋਂ ਬਰਕਤ ਨਿਕਲ ਜਾਂਦੀ ਹੈ ਤੇ ਓਹ ਖ਼ਾਲੀ ਰਹਿਜਾਨਗੇ ਤਬ ਦੁਨੀਆ ਬੇ ਪ੍ਰਤੀਤ ਹੋਇਗੀ ਭਾਈ ਅਜਿੱਤਿਆ ਨਾਵੇਂ ਜਾਮੇ ਸਾਂਗ ਭਾਰੀ ਹੋਵੇਗਾ॥ ਸ਼ਲੋਕ ॥ ਦਸਤ ਮੁਹਾਰਿ ਅਪਣੇ ਵਸ ਰਾਖੀ ਜਾਂ ਤੁਣਕੇ ਤਾਂ ਬੋਲੇ ॥ ਭਰਮ ਭੀਤ ਕਉ ਸਭ ਜਗ ਬੰਧਿਆ ਆਪ

ਅਡੋਲ ਨ ਡੋਲ ॥ ਪੈਨਣਹਾਰ ਸਦਾ ਅਬਿਨਾਸ਼ੀ ਤਿਸਤੇ ਰਹੈ ਨਿਆਰਾ ॥ ਕਹੁ ਨਾਨਕ ਕੋਟਿ ਜੁਗ ਬੀਤੇ ਅੰਤ ਨਾ ਪਾਰਾਵਾਰਾ ॥ ੮ ॥ ਤਿਸਕਾ ਪਰਮਾਰਥ ਸ੍ਰੀ ਸਤ ਗੁਰੂ ਕਹਿਤੇ ਹੈਨ ਬੋਲਣਾ ਹੋਯਾ ਭਾਈ ਅਜਿੱਤਿਆ ਦਸਤ ਮੋਹਾਰ ਜੋ ਹੈ ਸੋ ਸਭਨਾਂ ਕੀ ਮਤਿ ਬੁੱਧ ਬਾਲੇ ਖਿੰਚ ਕੇ ਆਪਣੇ ਵਸ ਰਾਖੀਐਗੀ ਜਿਉਂ ਖਿਲਾਵਹਿਗਾ ਤਿਉਂ ਖੇਲੇਂਗਾ ਕੋਈ ਪਹੁੰਚਣੇ ਨ ਪਾਈਐਗਾ ਸਭ ਭਰਮ ਜਾਵੇਗੀ ਆਪ ਅਡੋਲ ਹੋਇ ਰਹੇਗਾ ਅਤੇ ਜਾਮੇ ਜੁਗ ਜੁਗ ਪਹਿਰਦਾ ਆਯਾ ਹੈ ਪਰ ਆਪ ਜਾਮੇ ਥੀਂ ਨਿਆਰਾ ਰਹਿੰਦਾ ਹੈ ਆਪ ਤਾਂ ਅਬਿਨਾਸ਼ੀ ਹੈ ਮਰਣੇ ਕਾ ਨਾਹੀਂ ਹੈ ਜਾਮੇ ਕਾ ਬਿਨਾਸ਼ ਹੈ ਆਪ ਤਾਂ ਨਵਤਨ ਬਾਲਾ ਹੈ ਕਈ ਕੋਟਿ ਜੁੱਗ ਬੀਤੇ ਹੈਨ ਓਹ ਸਦਾ ਹੀ ਅਮਰ ਹੈ ਤਿਸਕਾ ਅੰਤ ਕੋਈ ਨਹੀਂ ਪਾਵਤਾ ॥

ਸ਼ਲੋਕ ॥ ਨਾਥ ਨਿਰੰਜਨ ਨਾਥੀ ਸਭ ਜਾਕੀ ਤਾਂਕੇ ਨਿਕਟ ਨ ਕੋਈ ॥ ਨਵ ਦੁਆਰ ਚਲਤ ਕਰਿ ਦੇਖਿਆ ਰਹੈ ਅਲਿਪਤ ਗੁਸਾਈ॥ ਦਸਵਾਂ ਦੁਆਰ ਬ੍ਰਹਮ ਕਾ ਪੁਤਰਾ ਤਾਂ ਮੈ ਬਹੁ ਹੈਰਾਨੈ ॥ ਕਹੁ ਨਾਨਕ ਪ੍ਰਭੁ ਅਗਮ ਅਗੋਚਰ ਕੋਈ ਵਿਰਲਾ ਸਾਧ ਪਛਾਨੈ॥ ੯ ਤਿਸਕਾ ਪ੍ਰਮਾਰਥ ਸ੍ਰੀ ਗੁਰੂ ਜੀ ਕਹਿਤੇ ਹੈਨ ਤਾਂ ਬੋਲਣਾ ਹੋਯਾ ਅਜਿੱਤਿਆ ਓਹ ਸਭਸੈਂ ਕਾ ਨਾਥ ਹੈ ਅਰ ਪੈਦਾਇਸ਼ ਸਭ ਓਸਕੇ ਹਾਥ ਹੋਇਗਈ ਓਸਕੋਂ ਸਭ ਦ੍ਰਿਸ਼ਟਿ ਮਾਨ ਹੋਵੇਗਾ ਤੇ ਓਸਕੋ ਕੋਈ ਲਖ ਨਾ ਸਕੇਗਾ ਅਤੇ ਨਉਂ ਦੁਆਰੀ ਚਲਤ ਕਰੇਗਾ ਅਤੇ ਆਪ ਦਸਵੇਂ ਦੁਆਰੇ ਖੇਲੇਗਾ ਭਾਈ ਜਾਂ ਗੁਰੂ ਨਾਵਾਂ ਜਾਮਾ ਪਹਿਰੇਗਾ ਤਾਂ ਸਭ ਬੇਮੁਖ ਹੋ ਜਾਵੇਗੀ ਤੇ ਗੁਰੂ ਜੀ ਕਾ ਹੁਕਮ ਮੰਨਣਗੇ ਨਾਹੀਂ ਆਪਣੀ ਮਤ ਚਲੇਗੀ ਤਾਂ ਭਾਈ ਆਪਣੇ ਆਪ ਹੀ ਗੁਰ ਬਣ ਬੈਹਨਗੇ ਅਤੇ ਆਖਨਗੇ ਅਸੀ ਭਰਾਉ ਸ਼ਰੀਕ ਹੈਗੇ ਹਾਂ ਤਿਨ ਕਾ ਫਲ ਆਗੇ ਹੀ ਨਿਹਫਲ ਹੋਇ ਜਾਵੇਗਾ ਅਤੇ ਜੂਨੀਆਂ ਵਿੱਚ ਪਾਈਅਨਗੇ ਅਤੇ ਗੁਰੂ ਕੋ ਮਾਨੁੱਖ ਕਰਕੇ ਜਾਨਣਗੇ ਔਰ ਨਿੰਦਿਆ ਕਰਨਗੇ ਅਤੇ ਸਤਿਗੁਰੂ ਕਉ ਨਾਉਂ ਰੱਖਨਗੇ ਅਤੇ ਸਤਿਗੁਰੂ ਕਲੰਦਰੀ ਰੂਪ ਰਹੇਗਾ ਦਸਵੇਂ ਦੁਆਰ ਖੇਲੀਐਗਾ ਆਪਣੇ ਜਾਮੇ ਥੀਂ ਭੀ ਨਿਆਰਾ ਰਹੇਗਾ ਓਹ ਸਨਕਾਦਕੀ ਰੂਪ ਰਹੇਗਾ ਜਿਸ ਕਉ ਕੋਈ ਆਖ ਨ ਸਕੇਗਾ ਮਹਿਰਮ ਗਹਿਰਮ ਹਰਮ ਕੋ ਭੁਲਾਵੇਗਾ ਤਿਸਕਉ ਕੋਈ ਲਖ ਨ ਸਕੇਗਾ ॥ ਕਹੁ ਨਾਨਕ ਗੁਰ ਅਗਮ ਅਗੋਚਰ ਕੋ ਵਿਰਲਾ ਸਾਧ ਪਛਾਣੈ॥ ਜਦ ਨਾਵਾਂ ਜਾਮਾ ਪਹਿਰੇਗਾ ਤਾਂ ਕਿਸੀ ਕਉ ਨਦਰ ਨ ਆਵੇਗਾ ਸਭ ਕਹਿਨਗੇ ਗੁਰੂ ਅਬ ਦੇਖਣ ਗੋਚਰਾ ਨਾਹੀਂ ਆਖਨਗੇ ਜੋ ਗੁਰੂ ਕਹਿਆ ਹੈ ਇਸ ਬਾਤ ਕਾ ਪਾਰ ਪਾਯਾ ਨਹੀਂ ਜਾਤਾ ਕੋਈ ਵਿਰਲਾ ਹੀ ਪਛਾਣੇਗਾ ਤਿਸਕੋ ਪ੍ਰਾਪਤ ਹੋਵੇਗਾ ਕੋਈ ਵਿਰਲਾ ਹੀ ਸਹੀ ਕਰੇਗਾ ਜੋ ਗੁਰੂ ਨਾਲ ਸੱਚ ਹੋਵੇਗਾ ਗੁਰੂ ਭਾਵੇ ਤਾਂ ਭੀ ਬਰਖੇਗਾ ਨਵੇਂ ਸਿਰੇ ਖੇਤ ਜਮਾਵੇਗਾ ਗੁਰੂ ਭਾਣੇ ਕਾ ਖਸਮ ਹੈ ਜੋ ਭਾਵੇ ਸੋ ਕਰੇ ਤਾਂ ਫੇਰ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਜਾਂ ਤੂੰ ਜਾਮਾ ਬਦਲੇਂਗਾ ਤਾਂ ਤੇਰੇ ਪਿੱਛੇ ਸਿੱਖ ਭੁੱਦਨ ਕਰਾਵਨਗੇ ਤਾਂ ਫਿਰ ਏਹ ਜੋਤ ਕਿੱਥੇ ਸਮਾਵੇਗੀ ਤਾਂ ਫੇਰ ਬਾਬੇ ਜੀ ਦਾ ਬੋਲਣਾ ਹੋਯਾ ਮੇਰਾ ਵਾਕ ਸ਼ਬਦ ਹੈ ਹੁਕਮ ਹੋਯਾ ਮੂੰਹ ਕੇ ਆਖਣ ਦਾ ਕੁਛ

ਨਾਹੀਂ ਸ਼ਬਦ ਕੀ ਬਾਤ ਸੱਚ ਹੈ ਸ਼ਬਦ ਕਰਕੇ ਪਾਈਐ ਸਹੀ ॥ ਸ਼ਲੋਕ ॥ ਮਰ ਜਨਮੈ ਜੂਨ ਸੋ ਆਵੇ ਜੋ ਗੁਰ ਜਾਣੈ ਦੂਆ ॥ ਕਰਮ ਕਰਤੂਤ ਬੇਲ ਬਿਸਥਾਰੀ ਨਾ ਮਿਲਿਆ ਨਾ ਫਲ ਹੂਆ ॥ ਮੁਖਆਗਰ ਕਾ ਕਹਿਆ ਜੋ ਮਾਨੈ ਸੋ ਸਿਖ ਭਰਮ ਭੁਲਾਨੇ ॥ ਸ਼ਬਦ ਨਿਰੰਤਰ ਜੋ ਜਨ ਖੋਜੈ ਸਾਰੈ ਸ਼ਬਦ ਸਮਾਨੇ॥ਉਡੇ ਬਿਹੰਗਮ ਚੀਟੀ ਕਾ ਪਗ ਹਸਤ ਊਪਰ ਅਸਵਾਰੀ ॥ ਜਾਂਕੈ ਕਰਮ ਧਰਮ ਨਹੀਂ ਮਾਯਾ ਮਾਖੀ ਕਹੁ ਨਾਨਕ ਆਠ ਪਹਿਰ ਲਿਵ ਤਾਰੀ॥ ੧੦ ॥ ਤਿਸਕਾ ਪਰਮਾਰਥ ॥ ਭਾਈ ਅਜਿੱਤਿਆ ਗੁਰੂ ਜਾਮਾ ਬਦਲੇਗਾ ਤਾਂ ਸੰਬੂਹ ਸਿੱਖ ਭੱਦਨ ਕਰਾਇਨਗੇ ਆਖਨਗੇ ਜੋ ਗੁਰੂ ਮੋਯਾ ਹੈ ਫਿਰ ਜਮੇਗਾ ਦੂਆ ਜੋ ਹੈ ਸੋ ਭਰਮ ਹੈ ਤਾਈ ਅਜਿੱਤਿਆ ਗੁਰੂ ਜੰਮਣ ਮਰਣ ਵਿੱਚ ਨਾਹੀਂ ਅਲਿਪਤ ਹੈ ਜੋਤੀ ਸਰੂਪ ਅਮਰ ਹੈ ਪਰ ਏਹ ਜੋ ਕਰਮ ਕਰਤੂਤ ਹੈ ਸੋ ਸੰਸਾਰ ਕੀ ਬੇਲ ਬਿਸਥਾਰੀ ਹੈ ਸੰਸਾਰ ਇਸ ਬੇਲ ਕੇ ਬੀਚ ਬਿਸਥਾਰਿਆ ਹੈ ਸੋ ਕੈਸੀ ਕਰਮ ਕਰਤੂਤ ਕੀ ਬੇਲ ਬਿਸਥਾਰੀ ਹੈ ਏਹ ਜੋ ਭਲੇ ਬੁਰੇ ਕਰਮ ਕਰਦਾ ਹੈ ਉਨੇਂ ਕਰਮੋਂ ਕਰ ਬਹੁ ਜੂਨੀ ਭਰਮਾਈਦਾ ਹੈ ਅਤੇ ਸਤਗੁਰੂ ਜੋ ਹੈ ਸੋ ਨਿਹਕਰਮੀ ਹੈ ਕਰਮ ਧਰਮ ਤੇ ਪਰੇ ਹੈ ਪਾਪ ਪੁੰਨ ਤੇ ਨਿਰਲੇਪ ਰਹਿੰਦਾ ਹੈ ਓਹ ਜੋ ਕਹਿਨਗੇ ਸੋ ਗੁਰੂ ਫੇਰ ਜੰਮੇਗਾ ਓਹ ਫੇਰ ਫੇਰ ਮਰਨ ਜੰਮਨਗੇ ਕਈ ਜੂਨੀ ਭਰਮ ਭਰਮੇਂਗੇ ਅਰ ਗੁਰੂ ਕੇ ਹਜ਼ੂਰ ਓਇ ਬੁਰੇ ਕਰਮ ਕਰਹਿੰਗੇ ਉਨਾਂ ਕਉ ਗੁਰੂ ਮਿਲਣੇ ਕਾ ਫਲ ਲਗੇਗਾ ਨਾਹੀਂ ਸਤਗੁਰੂ ਉਨਾਂ ਕੋ ਹੋਰ ਮੁਖ ਵਾਕ ਕਰ ਭਰਮਾਵੇਗਾ ਤਾਂ ਓਹ ਵਾਕ ਸੁਣ ਸੁਣ ਭਰਮਨਗੇ ਆਖਨਗੇ ਜੋ ਏਹ ਵਾਕ ਕੀਤੇ ਹੈਨ ਸਾਖੀਆਂ ਕਰ ਕਰ ਭਰਮਨਗੇ ਕੁਚਾਲ ਚੱਲਨਗੇ ਮੁਖਆਗਰ ਕੇ ਕਹੇ ਕਾ ਏਹ ਫਲ ਲੱਗੇਗਾ ਅਤੇ ਜੋ ਸ਼ਬਦ ਖੋਜੇਗਾ ਸੋ ਵਿਰਲਾ ਕੋਊ ਸਾਧੂ ਖੋਜੇਗਾ ਸੋ ਸੱਚ ਸਮਾਵੈਗਾ ਸਤਗੁਰੂ ਕਉ ਮਿਲੇਗਾ ਸੋ ਕਿਸ ਰਉਂਸ ਮਿਲੇਗਾ ਬੱਚਾ ਸਬਦ ਜੋ ਹੈ ਸੋ ਸਤਿ ਗੁਰੂ ਹੈ ਓਹ ਇਤ ਬਿਧ ਕਰਕੇ ਸਤਗੁਰੂ ਕਉ ਮਿਲਨਗੇ ਬਿਹੰਗਮ ਜੋ ਹੈ ਸੋ ਪਾਰਬ੍ਰਹਮ ਕੀ ਜੋਤ ਹੈ ਓਹ ਖਰੀ ਫੁਰਦੀ ਹੈ ਚੀਟੀ ਕਾ ਪਗ ਜੋ ਹੈ ਸੋ ਏਹ ਮਾਨੁੱਖ ਕਾ ਜਾਮਾ ਪਹਿਨਿਆ ਹੈ ਹਸਤੀ ਕੀ ਅਸਵਾਰੀ ਜੋ ਹੈ ਸੋ ਸ੍ਰੀ ਸਤਿਗੁਰੂ ਸਾਧ ਹੈ ਜੋ ਮਨੁੱਖ ਕਾ ਜਾਮਾ ਪਹਿਰਨਗੇ ਬਿਹੰਗਮ ਰੂਪ ਹੋਇ ਖੇਲੇਗਾ ਅਤੇ ਜਾਮੇ ਤੇ ਨਿਆਰਾ ਰਹੇਗਾ ਅਤੇ ਕਰਮ ਭੀ ਨਾ ਹੋਵੇਗਾ ਅਤੇ ਪਾਪ ਪੁੰਨ ਅਤੇ ਆਸ ਅੰਦੇਸ਼ੇ ਤੇ ਨਿਆਰਾ ਰਹੇਗਾ ਅਤੇ ਕਿਸੀ ਸਾਥ ਮਸਲਤ ਭੀ ਨਾ ਹੋਵੇਗੀ ਸਭ ਤੇ ਨਿਆਰਾ ਰਹੇਗਾ ਆਠ ਪਹਿਰ ਸ੍ਰੀ ਪਾਰਬ੍ਰਹਮ ਸਾਥ ਲਿਵਤਾਰੀ ਰਹੇਗੀ ਤਾਂ ਫੇਰ ਬੋਲਣਾ ਹੋਯਾ ਜੋ ਆਠ ਪਹਿਰ ਲਿਵ ਆਪਣੇ ਗੁਰੂ ਪਰਮੇਸ਼ਰ ਨਾਲ ਰੱਖੇਗਾ ਸ਼ਬਦ ਮਨ ਵਸਾਏਗਾ ਉਸ ਵਿੱਚ ਸਤਿਗੁਰੂ ਕਾ ਵਾਸਾ ਹੋਵੇਗਾ ਜਿਸਦੀ ਸ਼ਬਦ ਨਾਲ ਪ੍ਰੀਤਿ ਲਗੇਗੀ ਤਿਸਦੀ ਗੁਰੂ ਨਾਲ ਲਿਵ ਲਗੇਗੀ ਜੋ ਉਸਦੇ ਭਗਤ ਹੋਵਨਗੇ ਤਿਨਾਂ ਨੂੰ ਲਿਵ ਲਗੇਗੀ ਉਸ ਜਾਮੇ ਦਾ ਮੈਂ ਵਾਲੀ ਹਾਂ ਤਾਂ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਿਸ਼ਾਹ ਜੀ ਜਾਮਾ ਏਹੋ ਰਖੀਏਗਾ ਤਾਂ ਫੇਰ ਹੁਕਮ ਹੋਯਾ ਭਾਈ ਅਜਿੱਤਿਆ ਏਹ ਨਾਹੀਂ ॥

ਸ਼ਲੋਕ ॥ ਭਗ ਤੇ ਨਿਕਸਿਆ ਸੋ ਸਭ ਬਿਨਸੇ ਪਗ ਬੇੜੀ ਹੈ ਬੰਧ ॥ ਭਏ ਗੁਸਾਈਂ ਸਾਂਗ ਮੈਂ ਦੀਪਕ ਜਲੇ ਬਿਹੰਗ ॥ ਕੋਕਲਿ ਯਾ ਬਿਪਰੀਤ ਜਿਉ ਉਤਿ ਅਉਸਰਿ ਲਾਗੀ ਸੋਇ॥ ਟੂਟੀ ਤੰਤ ਰਬਾਬ ਕੀ ਬਹੁੜ ਨ ਵਾਜਾ ਹੋਇ॥ ਨਾਨਕ ਐਸੇ ਸਾਂਗ ਮੈਂ ਕਿਸੇ ਮਿਲਾਵਾ ਹੋਇ॥ ੧੧॥ ਤਿਸਕਾ ਪਰਮਾਰਥ ਸ੍ਰੀ ਗੁਰੂ ਜੀ ਕਹਿਤੇ ਹੈਨ ਭਗ ਤੇ ਨਿਕਸਿਆ ਹੋ ਸੋ ਬਿਨਸਨਹਾਰਾ ਹੈ ਪਗ ਬੇੜੀ ਪਰ ਬਿਧਿ ਜੋ ਹੈ ਸੋ ਸੰਜੋਗ ਵਿਜੋਗ ਹੈ ਸੰਜੋਗ ਕਰਕੇ ਮੇਲਾ ਹੁੰਦਾ ਹੈ ਵਿਜੋਗ ਕਰਕੇ ਵਿਛੜੀਂਦਾ ਹੈ ਗੁਸਾਈਂ ਜੋ ਹੈ ਸੋ ਸਤਿਗੁਰੂ ਹੈ ਓਹ ਸਾਂਗ ਕਰ ਕਰ ਚੋਜ ਵੇਖਦਾ ਹੈ ਦੀਪਕ ਜੋ ਹੈ ਸੋ ਬਿਹੰਗਮ ਹੈ ਜੋਤਿ ਸਰੂਪੀ ਅਮਰ ਹੈ ਕੋਕਲ ਅੰਬ ਪਰੀਤ ਹੈ ਸੋ ਉਨਕੇ ਸਾਸ ਹੈਨ ਉਨਾਂ ਦੀ ਪਰੀਤ ਉਸਦੇ ਨਾਮ ਸੰਗ ਹੈ ਕੋਕਲ ਨਿਆਈਂ ਸਾਧ ਹੈ ਅਰ ਨਾਮ ਜੋ ਹੈ ਸੋ ਅੰਮ੍ਰਿਤ ਫਲ ਹੈ ਓਹ ਉਸ ਸਾਥ ਖ਼ੁਸ਼ੀ ਹੋਤੇ ਹੈਂ ਰੰਗ ਲਗਾਵਤੇ ਹੈਂ ਜਿਉਂ ਕੋਕਲ ਅੰਬ ਫਲ ਖਾਇਕੇ ਸੁਭਾਉ ਕਰਕੇ ਬੋਲਤੀ ਹੈ ਤਿਉਂ ਸਾਧ ਨਾਮ ਫਲ ਅੰਮ੍ਰਿਤ ਫਲ ਖਾਇ ਬਹੁਤੇ ਖ਼ੁਸ਼ ਹੋਤੇ ਹੈਂ ਇਵ ਕਰ ਸਤਿਗੁਰੂ ਰਹੇਗਾ ਅਰ ਜੀ ਟੂਟੀ ਤੰਤ ਰਬਾਬ ਕੀ ਏਹ ਕੀ ਹੈ ਜੋ ਕੋਈ ਉਸ ਕਉ ਮਿਲ ਕਰ ਫੇਰ ਤੁਟਦੇ ਹੈਨ ਓਹ ਫੇਰ ਨਾਹੀਂ ਮਿਲਦੇ ਜਿਉਂ ਤੰਤ ਰਬਾਬ ਕੀ ਟੁਟਦੀ ਹੈ ਫੇਰ ਵਜਦੀ ਨਾਹੀਂ ਤਿਉਂ ਵਿਚ ਗਿਰਾਹਾਂ ਪੈਜਾਇਗੀ ਐਸਾ ਵਖਤ ਆਵੇਗਾ ਜੋ ਸਤਿਗੁਰੂ ਕੀ ਨਿੰਦਿਆ ਸਭ ਸੰਸਾਰ ਕਰੇਗਾ ਅਤੇ ਸਭ ਭੁੱਲ ਜਾਵਨਗੇ ਅਤੇ ਨਰਕਗਾਮੀ ਹੋਵਨਗੇ ਅਤੇ ਮੇਰਾ ਇਕਨਾ ਨੋਂ ਸੰਸਾਰ ਵਿੱਚ ਦਰਸ਼ਨ ਪਰਾਪਤ ਹੋਵੇਗਾ ਪਰ ਜੋ ਨਿੰਦਾ ਤੇ ਰਹਿਤ ਹੈਂ ਕੈਸੇ ਹੋਵਨਗੇ ਓਹ ਕਹਿਨਗੇ ਜੋ ਗੁਰੂ ਕਰਦਾ ਹੈ ਸੋ ਭਲਾ ਹੀ ਕਰਦਾ ਹੈ ਜੋ ਭਾਵਸ ਸੋ ਕਰੇ ਓਹ ਬੁਰਾ ਭਲਾ ਕਿਸੇ ਕਉ ਕਹਿਨਗੇ ਨਾਹੀਂ ਓਹ ਸਿੱਖ ਮੇਲ ਲਈਅਨਗੇ ਤਾਂ ਫੇਰ ਅਜਿੱਤੇ ਰੰਧਾਵੇ ਅਰਦਾਸ ਕੀਤੀ ਸੱਚੇ ਪਾਤਸ਼ਾਹ ਜਾਂ ਸਭ ਭੁੱਲ ਜਾਵੇਗੀ ਤਾਂ ਬਡਾ ਕਲਜੁਗ ਆਵੇਗਾ ਤਾਂ ਇਨਾਂ ਜੀਆਂ ਕੇ ਬਾਬ ਕਿਆ ਹੋਵੇਗੀ ਤਾਂ ਫੇਰ ਅੱਗੋਂ ਬਾਬੇ ਦਾ ਬੋਲਣਾ ਹੋਯਾ॥ ਸ਼ਲੋਕ ॥ ਬਾਦਰਿ ਧੂਅਰ ਪਉਣ ਨਿਵਾਸੀ ਨਿਜ ਪਉੜੀ ਨਿਜ ਥਾਉਂ॥ ਨਾਵੇਂ ਮਹਲੇ ਨਾਨਕਾ ਚੁਗਲ ਅਪਾਰ ਕਾ ਨਾਉ ॥੧੨॥ ਤਿਸਕਾ ਪਰਮਾਰਥ ॥ ਭਾਈ ਅਜਿੱਤਿਆ ਇਹ ਦੁਨੀਆ ਜੋ ਹੈ ਸੋ ਬੱਦਲ ਧੂਏਂ ਦੇ ਹੈਨ ਜੋ ਦੇਖੋ ਦੇਖੀ ਹੋਵਨਗੇ ਅਰ ਦੇਖੋ ਦੇਖੀ ਫਟ ਜਾਵਣਗੇ ਜਿਉਂ ਧੂਏਂ ਕੇ ਬਾਦਰ ਪਉਣ ਲਾਗੇ ਨਾਹੀਂ ਠਹਿਰਤੇ ਉਡ ਜਾਤੇ ਹੈਂ ਉਨਾਂ ਕੀ ਨਿਆਈਂ ਜਾਂ ਉਸ ਸਮੈ ਗੁਰੂ ਸਾਂਗ ਕਰੇਗਾ ਤਾਂ ਸਭ ਦੁਨੀਆਂ ਖਿੰਡ ਜਾਵੇਗੀ ਜਿਉਂ ਪਉਣ ਚਲੇ ਬੱਦਲ ਖਿੰਡ ਜਾਂਦੇ ਹੈਨ ਅਰ ਬੁਰੇ ਕਰਮ ਜੋ ਹੈਨ ਸੋ ਤਿਨੀਂ ਜਾਈਂ ਟਿਕਨਗੇ ਜੋ ਬੇਮੁਖ ਨਿੰਦਕ ਹੋਵਨਗੇ ਪਰ ਅੰਤ ਪੱਛੋਤਾਵਨਗੇ ਤਾਂ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਿਸ਼ਾਹ ਜੀ ਕੁਛ ਫੇਰ ਭੀ ਬਖ਼ਸ਼ੀਅਨਗੇ ਕਿ ਨਾ ਤਾਂ ਫੇਰ ਗੁਰੂ ਜੀ ਦਾ ਬੋਲਣਾ ਹੋਯਾ ਬੱਚਾ ਅਜਿੱਤਿਆ ਇੰਦ੍ਰ ਜੋ ਹੈ ਸੋ ਸਤਿਗੁਰੂ ਹੈ ਤਿਸਦੇ ਸਿੱਖ ਸਭ ਸਾਧ ਦੇਵਤੇ ਹੈਨ ਓਹ ਨਿਰਤਕਾਰ ਕਰਦਾ ਹੈ ਤਾਂ ਬਖ਼ਸ਼ਾਇ ਲੈਂਦੇ ਹੈਨ ਹਾਣਤ ਕਿਸੇ ਦੀ ਕਰਣ ਨਾਹੀਂ ਦੇਤੇ ਸਭਸੇ ਕਾ ਭਲਾ ਚਾਹਤੇ

ਹੈਨ ਸਭਨਾਂ ਕੋ ਮਿਲਾਇ ਲੈਂਦੇ ਹੈਨ ਤਿਉਂ ਬੱਚਾ ਇਕ ਐਸੇ ਹੀ ਸਿੱਖ ਹੋਵਨਗੇ ਜੋ ਹਾਣਤ ਕਿਸੇ ਦੀ ਨਾ ਕਰਨਗੇ ਅਰ ਮਿਲੇ ਕਉ ਮੇਲ ਲੈਨਗੇ ਪਰ ਜਾਂ ਓਹ ਵਖਤ ਆਵੇਗਾ ਤਾਂ ਸਾਧ ਸਿੱਖ ਆਗੇ ਹੀ ਸਮਾਇ ਜਾਨਗੇ ਐਸੇ ਮਨੁੱਖ ਰਹਿਨਗੇ ਜੋ ਮਿਲੇ ਨੂੰਭੀ ਵਿਛੋੜਨਗੇ ਸੋ ਪੁਰਖ ਨਰਕਗਾਮੀ ਹੋਵਨਗੇ ਨਿਜ ਪੌੜੀ ਨਿਜ ਥਾਉਂ ਜੋ ਹੈ ਸੋ ਕੀ ਹੈ ਸੋ ਉਸਕਾ ਨਾਮ ਹੈ ਸ਼ਬਦ ਕਾ ਜੋ ਉਸ ਵਖਤ ਸ਼ਬਦ ਹੀ ਉਚਾਰੀਐਗਾ ਸਤਿਗੁਰੂ ਨਿਰਾਲਮ ਹੋਇ ਰਹੇਗਾ ਜਿਉਂ ਢਾਰਦਿਆ ਜਾਮਾ ਧੂੜ ਝਾੜ ਉਜਲਾ ਹੋਂਦਾ ਹੈ ਐਸਾ ਸੰਸਾਰ ਤੇ ਰਹੇਗਾ ਜੈਸਾ ਕਮਲ ਤੇ ਰਹਿਤ ਹੈ ਉਸਕੋ ਜਲ ਨਾਹੀਂ ਪੋਹਤਾ ਤੈਸੇ ਇਹ ਧੂਏਂ ਕੇ ਬਾਦਰ ਨਿਕਟ ਨਾ ਆਵਨਗੇ ਅਰ ਬੱਚਾ ਨਾਵਾਂ ਜਾਮਾ ਜੋ ਹੋਵੇਗਾ ਸੋ ਜੁਗ ਪਰਵਾਨ ਹੋਵੇਗਾ ਸਭੇ ਵਸਤੂ ਨਵੀਆਂ ਹੋਵਨਗੀਆਂ ਅਰ ਅਪਾਰ ਵਸਤ ਜੋ ਹੈ ਸੋਈ ਹੈ ਅਪਾਰ ਵਸਤ ਸ਼ਬਦ ਹੈ ਸੋ ਓਥੇ ਸ਼ਬਦ ਹੀ ਹੋਵੇਗਾ ਸੋ ਇਕ ਐਸੇ ਬੇਮੁਖ ਹੋਵਨਗੇ ਤਿਸਨੋਂ ਭੀ ਨਾਉਂ ਰੱਖਨਗੇ ਓਹ ਅਪਾਰ ਵਸਤ ਕਿਸੇ ਦੇ ਨਿੰਦਣੇ ਕੀ ਨਾਹੀਂ ਪਰ ਉਸਕੀ ਚੁਗਲੀ ਕਰਕੇ ਦੁਸ਼ਟ ਬਕ ਮਰਨਗੇ ਸਚਿਆਰਾਂ ਉੱਪਰ ਚੁਗਲੀ ਨਹੀਂ ਚਲਦੀ ਤਾਂ ਫੇਰ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਤੂੰ ਕੁਛ ਖਾਂਦਾ ਪੀਂਦਾ ਭੀ ਹੈਂ ਤਾਂ ਫੇਰ ਬਾਬੇ ਜੀ ਕਾ ਬੋਲਣਾ ਹੋਯਾ ਬੱਚਾ ਅਜਿੱਤਿਆ ਜਿੱਥੇ ਗੁਰੂ ਕਾ ਆਸਣ ਹੈ ਓਥੇ ਖਾਣਾਂ ਪੀਣਾ ਕੁਛ ਨਾਹੀਂ ॥ ਸ਼ਲੋਕ ॥ ਆਪੇ ਧੰਧੇ ਘਰਿ ਕਰੈ ਨਾ ਕਛੂ ਪੀਐ ਨਾ ਖਾਇ ॥ ਨੀਚਾ ਅੰਦਰ ਨੀਚ ਜਾਤ ਸਤਿਗੁਰੂ ਰਹੈ ਬਿਲਾਇ ॥ ਸਾਂਗੀ ਸਾਂਗਰ ਚਾਇਸੀ ਫੁੱਟੈ ਸਗਲ ਜਹਾਨ ॥ ਨਾਨਕ ਕੋਈ ਗੁਰਮੁਖ ਉੱਬਰੈ ਸਬਦਿ ਰਹੈ ਮਨ ਗਿਆਨ ॥ ੧੩ ॥ ਤਿਸਕਾ ਪ੍ਰਮਾਰਥ ਭਾਈ ਅਜਿੱਤਿਆ ਜਿੱਥੇ ਗੁਰੂ ਕਾ ਆਸਣ ਹੈ ਤਿੱਥੇ ਖਾਣ ਪੀਣ ਕੁਛ ਨਹੀਂ ਓਥੇ ਸੱਚੋ ਹੀ ਸੱਚ ਹੈ ਸੱਚ ਜੋ ਹੈ ਸੋ ਨਾਮ ਹੈ ਉਸ ਨਾਮ ਸੰਗ ਪਰਚਿਆ ਰਹੇ ਹੋਰ ਸਭ ਦਾ ਰੀਝਾਇਆ ਨਾਹੀਂ ਰੀਝਦਾ ਓਥੇ ਪਾਪ ਪਰਕਿਰਤ ਕਾਈ ਨਾਹੀਂ ਅਤੇ ਨੀਚਾਂ ਅੰਦਰ ਨੀਚ ਜਾਤ ਹੈ ਸੋ ਕੀ ਹੈ ਓਹ ਆਪਣਾ ਆਪ ਜਣਾਵੇਗਾ ਨਾਹੀਂ ਹਉਮੈ ਤੇ ਅਹਿੰਕਾਰ ਦੂਰ ਕਰੇਗਾ ਸੰਤੋਖ ਖਿਮਾ ਮਸਤ ਉਸਕੀ ਜਾਤ ਹੈ ਓਥੇ ਹੀ ਸਤਿ ਗੁਰੂ ਜੀ ਕਾ ਬਾਸਾ ਹੋਇਗਾ ਅਤੇ ਜਿੱਥੇ ਏਹ ਤ੍ਰੈ ਵਸਤੂ ਹੋਵਨਗੀਆਂ ਅਤੇ ਆਪ ਸੀਂਗਾਰ ਭੀ ਕਰਦਾ ਹੈ ਸਾਧਾਂ ਨਾਲ ਮਿਲ ਕਰ ਸਭ ਕੁਛ ਭੋਗਦਾ ਹੈ ਪਰ ਉਸਨੂੰ ਕੁਛ ਨਹੀਂ ਲਗਦਾ ਓਹ ਅਲੇਪਤ ਹੈ ਪਰ ਸਾਂਗ ਵਿੱਚ ਰਹੇਗਾ ਸਾਂਗ ਜੁਗ ਜੁਗ ਕਰਦਾ ਆਯਾ ਹੈ ਪਰ ਜੋ ਇਸ ਕਲਜੁਗ ਵਿਚ ਸਾਂਗ ਕਰੇਗਾ ਤਿਸ ਤੇ ਸਭ ਫਿੱਟ ਜਾਵੇਗੀ ਸੋ ਕਉਣ ਕੌਣ ਭੁੱਲਨਗੇ ਸਿੱਧ ਸਾਧਿਕ ਸਿੱਖ ਸਾਖੀ ਸਭ ਫਿੱਟ ਜਾਨਗੇ ਕੋਈ ਵਿਰਲਾ ਗੁਰਮੁਖ ਸਾਬਤ ਰਹੇਗਾ ਓਹ ਸ਼ਬਦ ਗੁਰੂ ਕਾ ਕਹੇਗਾ ਸ਼ਬਦ ਕਰ ਕੇ ਰਹੇਗਾ ਸ਼ਬਦ ਪਰ ਚੱਲੇਗਾ ਸ਼ਬਦ ਕਉ ਮੰਨੇਗਾ ਹੋਰ ਗੱਲਾਂ ਝੂਠ ਕਰ ਮੰਨੇਗਾ ਸੋਈ ਪੁਰਖ ਸਤਿਗੁਰੂ ਕਾ ਸਿੱਖ ਹੋਵੇਗਾ ਹੋਰ ਸਭ ਨਰਕਗਾਮੀ ਹੋਵਨਗੇ ਤਾਂ ਫੇਰ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਐਸਾ ਇਕ ਕੋਈ ਹੋਵੇਗਾ ਅਰ ਜੀ ਹੋਰਨਾਂ ਜੀਆਂ ਕੇ ਬਾਬ ਕੀ ਹੋਵੇਗਾ ਤਾਂ ਫੇਰ

ਬਾਬੇ ਜੀ ਕਾ ਬੋਲਣਾ ਹੋਯਾ॥ ਸ਼ਲੋਕ ॥ਲੱਖ ਕਰੋੜੀ ਜੀਵਤੇ ਕੌਨ ਨਰਕ ਭੁੰਚਾਈਐ॥ ਲਾਗੇ ਅੰਕ ਕਾਸੀਓਂ ਬਹੁ ਪਚਾਈਐ॥ ਹੁਕਮ ਹੋਯਾ ਧਰਮਰਾਇ ਕੋ ਕਾਢੋ ਨਰਕ ਨਿਵਾਸ॥ ਇਨਾਂ ਜੀਆਂ ਸਤਿਗੁਰ ਨਹੀਂ ਭੇਟਿਆ ਕਰਹਿ ਬ੍ਰਹਮੇ ਕੀ ਆਸ॥ ਤਾਂ ਕੌ ਖੇਲਿ ਖਿਲਾਈਐ ਏਹ ਦਾਣੇ ਪਾਣੀ ਕਾ ਜੀਉ॥ ਮਾਯਾ ਮਮਤਾ ਮੋਹਣੀ ਤਾਂ ਸਿਉ ਲੱਗਾ ਜੀਉ॥ ਨਾਨਕ ਆਸਣ ਪੂਰਿਆ ਫਿਰ ਨਰਕ ਸਿਧਾਸਨ ਜੀਉ॥ ੧੪॥ ਤਿਸਕਾ ਪ੍ਰਮਾਰਥ ॥ ਸੁਣ ਭਾਈ ਅਜਿੱਤਿਆ ਛਿਨਵੇਂ ਕਰੋੜੀ ਜੋ ਜੀਵ ਥੇ ਤਿਨਾਂ ਸਤਿਗੁਰੂ ਕੋਊ ਨਾ ਜਾਣਿਆ ਸੀ ਬ੍ਰਹਮ ਬ੍ਰਹਮ ਜਪਦਿਆਂ ਸਾਰੀ ਉਮਰ ਗੁਜ਼ਰ ਗਈ ਕਹਿਣ ਜੋ ਹਮ ਭੀ ਬ੍ਰਹਮ ਹੈਂ ਗੁਰੂ ਭੀ ਬ੍ਰਹਮ ਹੈ ਅਰ ਸਤਿਗੁਰੂ ਸਿਉਂ ਵਾਦ ਕਰਦੇ ਸੇ ਜੋ ਅਸੀ ਵੱਡੇ ਹਾਂ ਅਸਾਡੇ ਪੰਥ ਜੇਹਾ ਹੋਰ ਕੋਈ ਨਾਹੀਂ ਉਨਾਂ ਦਾਵਾ ਬੱਧਾ ਸੀ ਓਹ ਮਾਰ ਬਿਦਾਰ ਕਰਣੇਹਾਰੇ ਖਊ ਕੀਤੇ ਕੁੰਭੀ ਨਰਕ ਮੇਂ ਸਭ ਪਾਏ ਉਨਾਂ ਨੂੰ ਬਿਲਲਾਂਦਿਆਂ ਸਤਿਜੁਗ ਬੀਤਿਯਾ ਫਿਰ ਤ੍ਰੇਤੇ ਜੁਗ ਗੁਰੂ ਜਨਕ ਬਿਦੇਹੀ ਦੀ ਆਗਿਆ ਸਾਥ ਨਰਕੋਂ ਨਿਕਲੇ ਸੋ ਕਿਉਂ ਕਰ ਨਰਕੋਂ ਨਿਕਸੇ ਥੇ ਜਾਂ ਸਤਿਗੁਰੂ ਕੇ ਜਾਮੇ ਕਾ ਪਉਣ ਉਨਾਂ ਨੂੰ ਲੱਗਾ ਸੀ ਤਾਂ ਓਹ ਪੁਰਖ ਨਰਕੋਂ ਬਾਹਰ ਨਿਕਲੇ ਸੇ ਭਾਵੇਂ ਉਨਾਂ ਵਾਦ ਕੀਤਾ ਸੀ ਪਰ ਭਾਈ ਅਜਿੱਤਿਆ ਗੁਰੂ ਨਿਰਵੈਰ ਹੈ ਵੈਰ ਕਿਸੀ ਨਾਲ ਨਹੀਂ ਰਖਤਾ ਤਾਂ ਫੇਰ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਓਹ ਕਿਉਂ ਕਰ ਪਉਣ ਲਾਗੀ ਸੀ ਤਾਂ ਫੇਰ ਗੁਰੂ ਜੀ ਕਾ ਬੋਲਣਾ ਹੋਯਾ ਜਾਂ ਗੁਰੂ ਜਨਕ ਜੀ ਸੱਚੇ ਖੰਡ ਕੌ ਚਲੇ ਹੈਨ ਤਾਂ ਹੁਕਮ ਕੀਤੋਨੇ ਨਾਲੇ ਗਣ ਗੰਧਰਬ ਬਹੁਤ ਭਗਤ ਥੇ ਪੁਹਪ ਬਿਬਾਣ ਉਠਾਈ ਜਾਂਦੇ ਸੇ ਤਾਂ ਉਨਾਂ ਨੂੰ ਹੁਕਮ ਕੀਤੋਨੇ ਜੋ ਅਸਾਂਨੂੰ ਨਰਕ ਕੇ ਜੀਵ ਹੈਨ ਸੋ ਜਾਇ ਵਿਖਾਲੋ ਤਾਂ ਉਨਾਂ ਭਗਤਾਂ ਅਰਦਾਸ ਕੀਤੀ ਜੀ ਸੱਚੇ ਪਾਤਿਸ਼ਾਹ ਤੁਸਾਂ ਨੂੰ ਨਰਕ ਸੁਰਗ ਨਾਲ ਕੀ ਕੰਮ ਹੈ ਤੁਸੀ ਸੱਚਖੰਡ ਕੌ ਚਲੋ ਤਾਂ ਫੇਰ ਹੁਕਮ ਕੀਤੋਨੇ ਅਸਾਂ ਤਾਂ ਏਹ ਤਮਾਸ਼ਾ ਦੇਖਕਰ ਚਲਣਾ ਹੈ ਤਾਂ ਗਣ ਹੁਕਮ ਮੰਨਕੇ ਲੈ ਚਲੇ ਤਾਂ ਅੱਗੋਂ ਪੁਕਾਰ ਆਂਵਦੀ ਸੀ ਨਰਕ ਦੇ ਜੀਅ ਬਹੁਤ ਕੁਰਲਾਂਵਦੇ ਹੈਸਨ ਪਰ ਜਿਉਂ ਗੁਰੂ ਜਨਕ ਕਾ ਬਿਬਾਣ ਨੇੜੇ ਆਯਾ ਤਾਂ ਓਹ ਜੀਅ ਸਭ ਚੁਪਕਰ ਗਏ ਅਰ ਧਰਮਰਾਇ ਆਸਣ ਛੋਡ ਕਰ ਭੰਨਾ ਤਾਂ ਓਹ ਚਿਤ ਗੁਪਤ ਭੀ ਨਾਲੇ ਭੰਨੇ ਤਾਂ ਫੇਰ ਗੁਰੂ ਜਨਕ ਜੀ ਓਹਨਾਂ ਨਰਕ ਕੇ ਜੀਆਂ ਸੇ ਪੁੱਛੇ ਤੁਸੀ ਜੋ ਕੁਰਲਾਂਵਦੇ ਸੇ ਸੋਹੁਣ ਕਿਉਂ ਕਰ ਸ਼ਾਂਤਿ ਆਈ ਤਾਂ ਉਹ ਨਰਕ ਕੇ ਜੀਵ ਬੋਲੇ ਜੋ ਜੀ ਤੇਰੇ ਜਾਮੇ ਕਾ ਜੋ ਸੀਤਲ ਪਉਣ ਲੱਗਾ ਹੈ ਤਾਂ ਅਸਾਂਨੂੰ ਸ਼ਾਂਤ ਆਈ ਹੈ ਤੇ ਤਪਤਿ ਬੁਝਗਈ ਹੈ ਅਰ ਜਮਦੂਤ ਜੋ ਅਸਾਨੂੰ ਮਾਰਦੇ ਸੇ ਸੋ ਸਭ ਨੱਸ ਗਏ ਹੈਂ ਤਾਂ ਹੁਕਮ ਹੋਯਾ ਜੋ ਇਨਾਂ ਕੋ ਬਾਹਰ ਕਾਢੋ ਤਾਂ ਸਤਿਗੁਰੂ ਸੱਜੇ ਪੈਰ ਕੇ ਅੰਗੂਠੇ ਨਾਲ ਛਿਨਵੇਂ ਕਰੋੜੀ ਅਤੇ ਬੀਸ ਲੱਖ ਜੀਵ ਨਰਕ ਵਿੱਚੋਂ ਕਾਢੇ ਸਨ ਤਾਂ ਧਰਮਰਾਇ ਨਿਰੰਜਨ ਨਿਰੰਕਾਰ ਜੀ ਆਗੇ ਜਾਇ ਪੁਕਾਰਿਆ ਜੋ ਜੀ ਇਕ ਮਹਾਂ ਪੁਰਖ ਆਯਾ ਹੈ ਜਿਸਕੋ ਜਨਕ ਬਿਦੇਹੀ ਕਹਿਤੇ ਹੈਂ ਉਸਨੇ ਜੋ ਨਰਕ ਕੇ ਜੀਵ ਹੈਨ ਸੋ ਸਭ ਨਰਕੋਂ ਬਾਹਰ ਕੱਢ ਬਹਾਏ ਹੈਨ ਜਿਉਂ ਤੁਮਾਰੀ ਆਗਿਆ ਹੋਵੇ ਤਾਂ ਫੇਰ ਸੱਚਾ ਨਿਰੰਕਾਰ

ਜੀ ਬੋਲਿਆ ਹੇ ਧਰਮਰਾਇ ਉਸ ਮਹਾਂ ਪੁਰਖ ਕਉ ਕੁਛ ਨਹੀਂ ਕਹਿਣਾ ਜੋ ਓਹ ਚਾਹੇ ਤਾਂ ਨਰਕ ਹੀ ਦੂਰ ਕਰ ਦੇਵੇ ਪਰ ਉਸਕੋ ਰਾਜ਼ੀ ਰੱਖਣਾ ਹੈ ਤਾਂ ਧਰਮਰਾਇ ਹਾਥ ਜੋੜਕੇ ਅਰਦਾਸ ਕੀਤੀ ਜੀ ਫੇਰ ਸ੍ਰਿਸ਼ਟਿ ਕਾ ਬੰਧੇਜ ਕਿਉਂਕਰ ਚੱਲੇਗਾ ਤਾਂ ਫੇਰ ਨਿਰੰਕਾਰ ਕੀ ਆਗਿਆ ਹੋਈ ਜੋ ਹੇ ਧਰਮਰਾਇ ਤੂੰ ਉਸੀ ਭਗਤ ਪਾਸ ਜਾਇ ਜਿਉਂਕਰ ਰਾਜ਼ੀ ਹੋਵੇ ਤਿਵੇਂ ਕਰਨਾ ਤਾਂ ਧਰਮਰਾਇ ਸ੍ਰੀ ਸਤਿਗੁਰੂ ਆਗੇ ਆਇ ਹੱਥ ਜੋੜਕੇ ਖੜਾ ਹੋਯਾ ਅਤੇ ਅਰਦਾਸ ਕੀਤੀਓਸੁ ਜੋ ਜੀ ਮਿਹਰਵਾਨ ਇਨਾਂ ਜੀਆਂ ਬਡੇ ਅਗਿਣਤ ਹੀ ਪਾਪ ਕੀਤੇ ਹੈਨ ਤਾਂ ਓਸ ਵਖਤ ਸਤਿਗੁਰੂ ਨਿਰੰਕਾਰ ਨਾਲ ਧਿਆਨ ਧਰਕੇ ਤਪੱਸਿਆ ਕੀਤੀ ਹੈਸੀ ਜਾਂ ਤਾੜੀ ਗੁਰੂ ਜੀ ਮਹਾਰਾਜ ਨੇ ਖੋਲ੍ਹੀ ਤਾਂ ਧਰਮਰਾਇ ਜੋਗ ਆਖਿਓਸ ਹੇ ਧਰਮਰਾਇ ਏਹ ਤਪੱਸਿਆ ਸਵਾ ਘੜੀ ਕੀ ਜੀਆਂ ਕੋ ਮੁਜਰੇ ਦੀਜੈ ਪਾਪਾਂ ਕੇ ਬਦਲੇ ਇਨਾਂ ਕੀ ਖਲਾਸੀ ਕੀਚੈ ਤਾਂ ਧਰਮਰਾਇ ਤਮਾਉ ਕੀਤਾ ਤਪੱਸਜ਼ਾ ਏਕ ਧਾਰਣ ਮੰਡੀ ਜੀਆਂ ਕੇ ਪਾਪ ਏਕ ਧਾਰਨ ਮੰਡੇ ਤਾਂ ਤਪੱਸਜ਼ਾ ਭਾਰੀ ਹੋਈ ਜੀਆਂ ਕੇ ਪਾਪ ਹੋਲੇ ਹੋਏ ਨਾਮ ਕੀ ਮਹਿਮਾ ਜੋ ਹੈ ਸੋ ਅਗਮ ਹੈ ਫੇਰ ਜੀਆਂ ਕਉ ਸੁਰਗ ਮਹਿ ਪਾਯਾ ਤਾਂ ਓਥੇ ਭੁੱਖ ਨਾਲ ਲਗੇ ਕੁਰਲਾਂਵਣ ਤਾਂ ਫੇਰ ਗੁਰੂ ਬਾਬੇ ਜੀ ਪੁੱਛਿਆ ਜੀ ਓਨਾਂ ਜੀਆਂ ਕਾ ਹੁਣ ਕੀ ਹਵਾਲ ਹੈ ਤਾਂ ਅੱਗੋਂ ਧਰਮਰਾਇ ਕਹਿਆ ਜੀ ਨਾ ਓਹ ਸੁਰਗ ਹੈਨ ਨਾ ਨਰਕ ਹੈਨ ਓਹ ਅਧਬੀਚ ਹੀ ਸਹਿਕਦੇ ਹੈਨ ਅੱਗੇ ਇਨਾਂ ਕੁਛ ਨਹੀਂ ਬੀਜਿਆ ਜੋ ਏਥੇ ਏਨਾਂਨੂੰ ਮਿਲੇ ਤਾਂ ਸਤਗੁਰੂ ਨਿਰੰਕਾਰ ਕਉ ਜਾਇ ਕਹਿਆ ਤਾਂ ਸੱਚੇ ਨਿਰੰਕਾਰ ਜੀ ਕਹਿਆ ਜੋ ਜੀ ਏਹ ਜੀਵ ਤੇਰੇ ਹਵਾਲੇ ਹੈਂ ਇਨਾਂ ਕੋ ਮਿਰਤ ਮੰਡਲ ਲੈ ਜਾਵਹੁ ਇਨਾਂ ਕਉ ਨਾਮ ਦਾਨ ਇਸ਼ਨਾਨ ਦ੍ਰਿੜਾਵਹੁ ਤਾਂ ਇਨਾ ਜੀਆਂ ਕਾ ਉਧਾਰ ਹੋਵੇ ਤਾਂ ਫੇਰ ਸਤਿਗੁਰੂ ਅਰਦਾਸ ਕੀਤੀ ਜੀ ਏਹ ਦਾਣੇ ਪਾਣੀ ਕੇ ਜੀ ਹੈਨ ਇਨਾਂ ਕਾ ਰਿਜ਼ਕ ਭੀ ਲਿਖਿਆ ਮਿਲੇ ਜੋ ਇਨਾਂ ਦਾ ਖ਼ਰਚ ਹੈ ਤਾਂ ਫੇਰ ਸੱਚੇ ਨਿਰੰਕਾਰ ਕਹਿਆ ਹੇ ਜਨਕ ਇਨਾਂ ਕਾ ਰਿਜ਼ਕ ਭੀ ਤੇਰੇ ਹਵਾਲੇ ਹੈ ਤਾਂ ਫੇਰ ਸ੍ਰੀ ਸਤਿਗੁਰੂ ਜੀ ਅਰਦਾਸ ਕੀਤੀ ਜੀ ਗ਼ਰੀਬਨਿਵਾਜ਼ ਤੇਰੀ ਕੋਠੜੀ ਵਿੱਚ ਸਭ ਕੁਛ ਹੈ ਤਾਂ ਨਿਰੰਕਾਰ ਜੀ ਕੀ ਆਗਿਆ ਹੋਈ ਜੋ ਤੂੰ ਜਾਹ ਤੂੰ ਮੇਰਾ ਸਿੱਖ ਹੋਯਾ ਏਹ ਸਭ ਜੀ ਤੇਰੇ ਸਿੱਖ ਹੂਏ ਤਾਂ ਨਿਰੰਕਾਰ ਕੀ ਥਾਪੀ ਲੈਕਰ ਇਸ ਸੰਜੋਗ ਸਤਿਗੁਰੂ ਜਾਮਾ ਪਹਿਨਿਆ ਇਸ ਵਾਸਤੇ ਜਗਤ ਮੇਂ ਆਯਾ ਪਰ ਬੱਚਾ ਅਜਿੱਤਿਆ ਜਿਸਦੇ ਪੂਰੇ ਭਾਗ ਹੋਨਗੇ ਸੋ ਪੁਰਖ ਸੁਧਰਨਗੇ ਹੋਰ ਮਾਯਾ ਮਮਤਾ ਕੇ ਲੋਕ ਹੈਨ ਜਿਤਨੇ ਤਾਈਂ ਮੇਰਾ ਜਾਮਾ ਰਹੇਗਾ ਦਸਾਂ ਮਹਲਾਂ ਤਾਈਂ ਗੁਰੂ ਜਾਮਾ ਹਾਜ਼ਰ ਰੱਖੇਗਾ ਤੇ ਜਾਮੇ ਤਾਂ ਮੇਰਾ ਹੀ ਸਰੂਪ ਹੈਂ ਅਰ ਸੱਤ ਜਾਮੇ ਪਿੱਛੇ ਮੇਰੀ ਹੀ ਜੋਤ ਹੋਵੇਗੀ ਪਿੱਛੇ ਧੁੰਧੂਕਾਰਾ ਪੈ ਜਾਵੇਗਾ ਆਪੋ ਆਪਣੇ ਮਤ ਚਲਨਗੇ ਗੁਰੂ ਇੱਕੋ ਹੋਵੇਗਾ ਮਤ ਬਹੁਤੇ ਹੋਇ ਜਾਵਨਗੇ ਅਰ ਮਤਿ ਮਤੀ ਕੀ ਨਿੰਦਿਆ ਕਰੇਗਾ ਵਰਜਣਹਾਰਾ ਕੋਈ ਨ ਹੋਵੇਗਾ ਕੋਈ ਇਕ ਅੱਧ ਸਮਦਰਸੀ ਸਤਿਗੁਰੂ ਕਾ ਸਿੱਖ ਹੋਵੇਗਾ ਨਹੀਂ ਤਾਂ ਹੋਰ ਸਭ ਸਿੱਖ ਸਿੱਖਾਂ ਹੀ ਕੀ ਨਿੰਦਿਆ ਕਰਣਗੇ ਅਤੇ ਬੇਮੁਖ ਹੋਵਨਗੇ ਸੋ ਫੇਰ ਨਰਕਗਾਮੀ ਕਰੀਅਨਗੇ ਜੋ ਸਤਿਗੁਰੁਸ਼ਬਦ ਕਉਨ ਜਾਨਣਗੇ

ਸੋ ਨਿਰਾਸ ਹੋਵਨਗੇ ਓਹ ਬਿਧ ਇਨਾਂ ਜੀਆਂ ਦੇ ਸਿਰ ਉਲਟਦੀ ਨਾਹੀਂ ਆਗੇ ਸਤਗੁਰੂ ਜੋ ਭਾਵੇ ਸੋ ਹੋਇ॥ ਸ਼ਲੋਕ ॥ ਭਗਤਾਂ ਕੋ ਆਗਿਆ ਭਈ ਲਾਹਾ ਲੇਹ ਅਮੋਲ ॥ ਆਏ ਜਗ ਮਹਿ ਸਾਧ ਜਨ ਨਾਮ ਅਜਾਚੀ ਤੋਲ॥ ਦੀਵਾ ਸ਼ਬਦ ਜਲਾਇਆ ਖਰ ਪੈਖਰ ਪੈਬੰਦ ॥ ਸ਼ਬਦ ਗੁਰੂ ਤੇ ਵਿਛੜੇ ਕੂੜ ਕਮਾਵਹਿ ਅੰਧ॥ ਕਾਮ ਕਸਊਟੀ ਹੱਥ ਕਰੀ ਸੰਗ ਤਿਰੀਆ ਸੋ ਮੋਹ ॥ ਨਾਨਕ ਕੂਕ ਸੁਣ ਇਅਨਿ ਮਿਲਿਆ ਪ੍ਰਭ ਸੋਇ॥ ੧੫॥ ਤਿਸਕਾ ਪਰਮਾਰਥ ਬੱਚਾ ਅਜਿੱਤਿਆ ਭਗਤਾਂ ਨੂੰ ਆਗਿਆ ਹੈ ਜੇ ਤੁਸੀ ਜਗ ਮਹਿ ਜਾਵਹੁ ਤੁਸੀ ਜਾਇ ਕੇ ਮੇਰਾ ਨਾਮ ਦ੍ਰਿੜਾਵਹੁ ਜਗ ਜੋ ਹੈ ਸੋ ਅੰਧ ਗੁਬਾਰ ਹੈ ਮਾਯਾ ਕਾ ਅੰਧ ਹੈ ਜਾਇ ਕਰ ਸ਼ਬਦ ਕਾ ਦੀਵਾ ਜਗਾਈਓ ਜੋ ਤਿਮਰ ਅੰਧੇਰਾ ਮਿਟ ਜਾਵੇ ਰੁਸ਼ਨਾਈ ਹੋਵੇ ਅਰ ਅਮੋਲ ਵਸਤ ਜੋ ਹੈ ਸੁ ਨਾਮ ਹੈ ਅਰ ਅਤੋਲ ਹੈ ਸੋ ਜਾਇਕੇ ਆਪ ਭੀ ਜਪੋ ਤੇ ਸੰਸਾਰ ਕੋ ਭੀ ਦ੍ਰਿੜਾਵਹੁ ਤਾਂ ਸੰਸਾਰ ਕੀ ਭੀ ਗਤਿ ਹੋਵੇ ਸ੍ਰੀ ਪਾਰਬ੍ਰਹਮ ਕੀ ਅ ਗਿਆ ਸਾਥ ਸੰਸਾਰ ਵਿਖੇ ਆਇ ਜਨਮ ਲਿਓਨੇ ਓਨਾਂ ਕੋ ਏਹਾ ਮਿਲਿਆ ਨਾਮ ਦਾਨ ਇਸ਼ਨਾਨ ਗਿਆਨ ਭਾਉ ਭਗਤਿ ਧਰਮ ਦਯਾ ਜਤ ਸਤ ਸੰਤੋਖ ਖਿਮਾ ਗਰੀਬੀ ਸੀਲ ਸੰਜਮ ਸੇਵਾ ਟਹਿਲ ਏਹ ਵਸਤੂ ਓਨਾਂ ਭਗਤਾਂ ਨੂੰ ਮਿਲੀਆਂ ਸੋ ਲੋਕੇ ਜਗ ਵਿੱਚ ਆਏ ਸਤਗੁਰੂ ਆਪ ਸਦਾਏ ਤਿਨਾਂ ਨਾਲ ਸਤਗੁਰੂ ਕਾ ਬਾਸਾ ਹੋਯਾ ਜੋ ਕੋਈ ਓਨਾਂ ਨਾਲ ਮਿਲੇਗਾ ਸੋ ਸਤਗੁਰੂ ਕਉ ਪਾਵੇਗਾ ਅਰ ਜੇ ਕੋਈ ਓਨਾਂ ਕਾ ਕਹਿਆ ਨ ਕਰੇਗਾ ਤਿਨਾਂ ਕੋ ਸਤਗੁਰੂ ਨ ਮਿਲੇਗਾ ਓਹ ਅੱਗੇ ਬੰਨ੍ਹ ਬਹਾਲੀਐਂਗੇ ਦੁਖ ਪਾਵੇਂਗੇ ਉਨ ਕਉ ਸ਼ਬਦ ਭੀ ਨ ਲਗੇਗਾ ਅਰ ਜੇ ਕਛੁ ਥੋੜਾ ਬਹੁਤਾ ਕਮਾਵਨਗੇ ਸੋ ਭੀ ਨਿਹਫਲ ਜਾਵੇਗਾ ਤਿਨ ਕਉ ਸ਼ਬਦ ਭੁੱਲ ਜਾਵੇਗਾ ਸੇਵਾ ਥਾਇ ਨ ਪਵੇਗੀ ਓਹ ਕੂੜ ਕਪਟ ਕਮਾਵਨਗੇ ਅਰ ਇਸਤ੍ਰੀਆਂ ਸੋਂ ਮੋਹ ਲਗਾਵਨਗੇ ਕਾਮ ਕਮਾਵਨਗੇ ਜੋ ਗੱਲਾਂ ਮਨਹ ਕੀਤੀਆਂ ਹੈਨ ਸੋਈ ਕਮਾਵਨ ਗੇ ਤਿਨਾਂ ਪੁਰਖਾਂ ਕੋ ਸਤਿਗੁਰੂ ਕਾ ਮੇਲਾ ਹੋਵੇਗਾ ਨਾਹੀਂ ਓਹ ਨਿਰਾਸ ਹੀ ਜਾਵਨਗੇ ਮਨੁੱਖਾ ਜਨਮ ਨੂੰ ਪਾਇਕੇ ਜਿਉਂ ਕੋਈ ਪਰਦੇਸ ਵਿੱਚ ਧਨ ਖਟਦਾ ਹੈ ਅਤੇ ਬਦ ਮਾਮਲੀ ਕਰਕੇ ਖੋਂਵਦਾ ਹੈ ਤਿਉਂ ਉਨਾਂ ਦੀ ਸੇਵਾ ਭਾਉ ਖੋਈ ਜਾਇਗੀ ਆਸਾ ਓਨਾਂ ਦੀ ਪੂਰੀ ਨਾ ਹੋਗ ਸੇ ਜੀ ਨਿਰਾਸ ਜਾਂਹਿਗੇ ਫੇਰ ਨਰਕ ਹੀ ਪਾਈਅਨਗੇ॥ ਕਹੁ ਨਾਨਕ ਆਸਾ ਨਾ ਪੂਰੀਆ ਫਿਰ ਨਰਕ ਸਿਧਾਰੇ ਜੀਅ ॥ ਤਾਂ ਫੇਰ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਛਿਨਵੇਂ ਕਰੋੜੀ ਬੀਜ ਜਿੱਥੋਂ ਕੱਢਿਆ ਫੇਰ ਤਿਥਾਊਂ ਪਾਯਾ ਤਾਂ ਸੱਚੇ ਪਾਤਸ਼ਾਹ ਜੋ ਤੇਰੇ ਸ਼ਬਦ ਸਾਖੀ ਲਿਖਦੇ ਪੜਦੇ ਸੇ ਪਰ ਜੀ ਆਪ ਏਹ ਕਹੋ ਲਿਖੇ ਪੜੇ ਕਾ ਇਨਾਂ ਕੋ ਕੁਛ ਫਲ ਹੱਥ ਆਵੇਗਾ ਕਿ ਨਾਹੀਂ ਤਾਂ ਫੇਰ ਬਾਬੇ ਜੀ ਕਾ ਬੋਲਣਾ ਹੋਯਾ॥ ਸ਼ਲੋਕ ॥ ਹੈ ਬਿਬੇਕ ਏਹ ਨਾਹੀਂ ਦੀਸੇ ਕਪਟ ਭਗਤ॥ ਰਾਗ ਪਾਇ ਰਾਗਨੀ ਗਾਵੇ ਕਿਸੇ ਨਾ ਆਵੇ ਗੁਰ ਕੀ ਮੱਤਿ॥ ਸਰਪਾਹੁ ਅੰਤਰ ਲੈ ਧਾਰੇ ਜੀਵਣ ਕੀ ਏਹ ਗਤਿ॥ ਕਹੁ ਨਾਨਕ ਪ੍ਰਭ ਅਗਮ ਅਗੋਚਰ ਕਉਣ ਜੁਗਤ ਤਾਂ ਕੀ ਹੋਇ ਭਗਤ॥ ੧੬॥ ਤਿਸਕਾ ਪਰਮਾਰਥ॥ ਤਾਂ ਸੁਣ ਭਾਈ ਅਜਿੱਤਿਆ ਕਲਜੁਗ ਵਿੱਚ ਧਰਮ ਛੀਨ ਹੋਏਗਾ ਧਰਮ

ਹੋਵਣਾਨਾ ਪਾਵੇਗਾ ਅਤੇ ਕ਼ਰਾਤਿ ਜੋਕੋਈ ਕਰੇਗਾ ਸੋ ਕਪਟ ਕੀਕਰੇਗਾ ਸੋ ਆਪਣੀ ਪ੍ਰਾਲਬਧ ਦੇ ਵਾਸਤੇ ਕਰੇਗਾ ਜੋ ਹਉਂ ਵਡਾ ਕਹਾਵਾਂ ਸੰਸਾਰ ਸਭ ਮੰਨੇ ਅਰ ਰਾਗ ਜੋ ਹੈ ਸੋ ਸ਼ਬਦ ਹੈ ਅਰ ਰਾਗਨੀ ਜੋ ਹੈ ਸੋ ਰੁਜਗਾਰ ਹੈ ਓਹ ਆਪਣੇ ਰੁਜਗਾਰ ਕੇ ਗਾਵਨ ਪੜ੍ਹਨਗੇ ਜਿੱਥੇ ਕੁਛ ਹੱਥ ਆਵੇਗਾ ਤਿੱਥੇ ਹੀ ਸੁਣਾਵਨਗੇ ਅਤੇ ਖਾਵਣ ਪੀਵਣ ਕੇ ਮੇਲੇ ਹੋਵਨਗੇ ਗੁਰੂ ਕਾ ਅਰਥ ਕੋਈ ਵਿਰਲਾ ਹੀ ਜਾਂਣੇਗਾ ਸੰਸਾਰ ਸੱਭੋ ਹੀ ਸੁਆਦੇ ਹੀ ਲਗ ਜਾਵੇਗਾ ਅਰ ਸ਼ਬਦ ਕੋਈ ਵਿਰਲਾ ਹੀ ਖੋਜੇਗਾ ਅਰ ਸਤਗੁਰੂ ਕੀ ਮਤ ਖਰੀ ਉੱਚੀ ਹੈ ਸੋ ਕੋਟਾਂਮੱਧ ਹੋਵੇਗੀ ਸੋਮਤ ਕੇਹੀ ਹੈ ਨਾਮ ਦਾਨ ਇਸ਼ਨਾਨ ਸਤ ਸੰਤੋਖ ਸੀਲ ਸੰਜਮ ਜਪ ਤਪ ਦਯਾ ਧਰਮ ਭਾਉ ਭਗਤਿ ਗ਼ਰੀਬੀ ਟਹਿਲ ਏਹ ਸਤ ਗੁਰੂ ਕੀ ਮੱਤ ਹੈ ਕਾਮ ਕਰੋਧ ਅਹੰਕਾਰ ਲੋਭ ਧ੍ਰੋਹ ਮੋਹ ਪਰਨਿੰਦਾ ਕਬੁੱਧ ਹਿਰਸ ਤ੍ਰਿਸ਼ਨਾ ਏਹ ਛੱਡਣੀਆਂ ਹੈਨ ਅਤੇ ਜੋ ਕੋਈ ਸਿੱਖ ਸੰਤ ਗੁਰੂ ਕਾ ਨਾਉਂਧਰੀਕ ਹੈ ਸਭ ਕੀ ਟਹਿਲ ਕਰਨੀ ਜੋ ਕੋਈ ਏਹ ਹੁਕਮ ਮੰਨੇ ਕਮਾਵੇ ਦਰਸ਼ਨ ਲੱਗੇ ਸ਼ਬਦ ਮਨ ਵਸਾਏ ਤਾਂ ਤਿਸ ਕੌ ਪਾਹੁ ਲਾਗਦਾ ਹੈ ਓਹ ਬੁਰਿਆਂ ਕਰਮਾਂ ਤੇ ਸ਼ਰਮਿੰਦਾ ਹੈ ਜਾਂ ਬੁਰਿਆਂ ਕਰਮਾਂ ਤੇ ਸ਼ਰਮਾਯਾ ਅਰ ਗੁਰਾਂ ਕੇ ਉਪਦੇਸ਼ ਤੇ ਰਲਿਆ ਤਾਂ ਇਸ ਮਨੁੱਖ ਕਉ ਰੰਗ ਲਗਦਾ ਹੈ ਓਹ ਜੀਂਵਦਿਆਂ ਹੀ ਗਤਿ ਕਉ ਪ੍ਰਾਪਤ ਹੋਯਾ ਅਰ ਜੇ ਕਮਾਵੇ ਕੁਛ ਨਹੀਂ ਤਾਂ ਕਿਉਂਕਰ ਪਹੁਚੇ ਇਸਕੀ ਜਾਂ ਜੁਗਤ ਭੁਗਤ ਹੋਵੇ ਨਾਹੀਂ ਤਾਂ ਕਸੌਂਕਰ ਮਿਲਾਵਾ ਹੋਵੇ॥ ਕਹੁਨਾਨਕ ਪ੍ਰਭ ਅਗਮ ਅਗੋਚਰ ਕਉਣ ਜੁਗਤ ਤਾਂਕੀ ਹੋਇ ਭਗਤਿ॥ ਤਾਂ ਫੇਰ ਸਤਗੁਰੂ ਜੀ ਕਾ ਬੋਲਣਾ ਹੋਯਾ ਸੁਣ ਭਾਈ ਅਜਿੱਤਿਆ ਐਸਾ ਵਕਤ ਆਵੇਗਾ ਜੋ ਘਰ ਘਰ ਮੰਜੀਆਂ ਪਾਇ ਬਹਿਨਗੇ ਅਰ ਗੁਰੂ ਸਦਾਇਨਗੇ ਤਾਂਓਨਾਂਦੇ ਪਿੱਛੇ ਸੰਸਾਰ ਲਗ ਜਾਵੇਗਾ ਤਾਂ ਓਨਾਂ ਮੰਜੀਆਂ ਦੇ ਬਾਬ ਏਹ ਹੋਵੇਗਾ ਸ਼ਲੋਕ ॥ ਪਦ ਨਿਰਬਾਣ ਰਹੈ ਬਿਹੰਗਮ ਦੇਖ ਦੇਖ ਬਿਸਮਾਈ॥ ਬਾਂਧੇ ਮੋਹ ਮਾਯਾ ਕੇ ਬੰਧਨ ਬਹੁ ਲਾਗੇ ਗੁਰੂ ਰਹਾਈ॥ ਚਕਨਾਚੂਰ ਕਰੈ ਗੁਰੁ ਪੂਰਾ ਤਾਂਕਾ ਲੇਖ ਨ ਮਿਟਿਆ ਜਾਈ॥ ਮੁਸਲਮਾਨ ਸਿਫ਼ਤ ਸ਼ਰੀਅਤ ਸਾਚੇ ਕੀ ਵਡਿਆਈ॥ ਕਹੁ ਨਾਨਕ ਧੁੰਧੂਕਾਰ ਵਰੱਤੈ ਅਲਹ ਅਗਮ ਖ਼ੁਦਾਈ॥੧੭॥ ਤਿਸਕਾ ਪਰਮਾਰਥ ॥ ਪਦ ਗੁਰੂ ਹੈ ਬਿਹੰਗਮ ਪਰਮੇਸ਼ਰ ਕਾ ਰੂਪ ਹੈ ਏਹ ਜੁਗਤ ਗੁਰੂ ਦੇਖ ਬਿਗਸੈ ਗਾ ਅਰ ਨਿਰਬਾਣ ਜੋ ਹੈ ਸੋ ਨਿਰਲੇਪ ਹੈ ਜਸੌਂ ਮੁਰਗ਼ਾਬੀਦੇ ਪਰ ਨਾਹੀਂ ਭਿਜਦੇ ਤਿਉਂ ਓਹ ਮਾਯਾ ਮੋਹ ਤੇ ਨਿਰਬਾਣ ਰਹੇਗਾ ਮਾਯਾ ਮੋਹ ਕੀ ਹੈ ਗ੍ਰਸਤ ਕੁਟੰਬ ਦੁਨੀਆਂਕਾ ਜੋ ਬਿਉਹਾਰ ਤਿਸ ਸਾਥ ਮੋਹ ਨ ਲਗਾਵੇਗਾ ਤਾਂ ਸ੍ਰੀ ਪਾਰਬ੍ਰਹਮ ਕੇ ਜਸ ਸਿਉਂਰਚੇਗਾ ਬਾਧੇ ਮੋਹ ਮਾਯਾ ਕੇ ਫਾਂਧੇ ਸੋ ਐਸੇ ਬਹੁਤੇ ਗੁਰੂ ਹੋਵਨਗੇ ਓਨਾਂ ਕਾ ਮਨ ਮਾਯਾ ਗ੍ਰਸਤ ਸਿਉਂ ਲਗ ਰਹੇਗਾ ਅਰ ਓਹ ਔਰ ਕਰਮ ਹੀ ਕਰਨਗੇ ਸੋ ਕੈਸੇ ਔਰ ਕਰਮ ਕਰਨਗੇ ਜੋ ਕਿਤੇ ਜੁਗ ਨਾਹੀਂ ਹੋਏ ਹੋਏ ਸੋ ਓਹ ਬਦਰਾਹ ਚਲਾਵਨਗੇ ਅਤੇ ਸੰਸਾਰ ਓਨਾਂ ਨੂੰ ਪੂਜੇਗਾ ਸੋ ਕੌਣ ਹੋਵਣਗੇ ਘਰ ਘਰ ਗੁਸਾਈਂ ਮਹੰਤ ਹੋਇ ਬਹਿਨਗੇ ਓਹ ਗੁਰ ਸਿੱਖ ਨਰਕ-ਗਾਮੀ ਹੋਵਨਗੇ ਗੁਰ ਭੀ ਅਰ ਸਿੱਖ ਭੀ ਬਿਕਰਮ ਹੀ ਕਰਨਗੇ ਸੋ ਪੁਰਖ ਅੰਧੇ ਖੂਹ ਵਿੱਚ

ਪਾਈਅਨਗੇ ਜਿਤਨੇ ਭੇਖ ਹੈਨ ਤਿਨਾਂ ਕਾ ਇਹ ਵਰਤਾਰਾ ਹੋਇ ਵਰਤੇਗਾ ਅਤੇ ਕਲਜੁਗ ਐਸੀ ਕਰੇਗਾ ਸ਼ਾਸਤ੍ਰ ਗਾਯਤ੍ਰੀ ਤਰਪਨ ਇਕਾਦਸ਼ੀ ਤੀਰਥ ਬਡੇ ਬਡੇ ਸਉਣ ਸੰਜੋਗ ਤਿਨਾਂ ਕੋ ਮੰਨੇਗਾ ਕੋਈ ਨਾਹੀਂ ਏਹ ਵਰਤਾਰਾ ਵਰਤ ਜਾਵੇਗਾ ਸੰਸਾਰ ਕੇ ਬਿਖੇ ਕੌਣ ਕੌਣ ਗੁਰੂ ਕਹਾਇਨਗੇ ਜੋਗੀ ਸੰਨਿਆਸੀ ਜੰਗਮ ਬ੍ਰਹਮਚਾਰੀ ਬ੍ਰਹਮਣ ਏਹ ਕਲਜੁਗ ਵਿਖੇ ਗੁਰੂ ਕਹਾਇਨਗੇ ਤਿਨਾਂ ਕੇ ਬਾਬ ਏਹ ਹੋਵੇਗੀ॥ ਚਕਨਾਚੂਰ ਕਰੇ ਗੁਰ ਪੂਰਾ ਤਾਂ ਕਾ ਲੇਖਨਾ ਮਿਟਿਆ ਜਾਈ॥ ਓਨਾਂ ਦੇ ਬਾਬ ਏਹ ਹੋਵੇਗਾ ਸੋ ਮਿਟਣੇ ਕਾ ਨਾਹੀਂ ਅਰ ਇਕ ਜੋ ਬੰਦਾ ਸਾਹਿਬ ਦਾ ਉੱਠੇਗਾ ਤਿਸ ਕਾ ਨਾਮ ਰੀਸਦ ਹੋਵੇਗਾ ਸੋ ਗੁਰੂ ਕੇ ਹੁਕਮ ਸਿਉਂ ਉਠੇਗਾ ਪਰ ਜਾਮਾਂ ਉਸਕਾ ਮੁਸਲਮਾਨ ਕਾ ਹੋਵੇਗਾ ਉਸਨੂੰ ਅਪਨੀ ਬੰਦਗੀ ਬਖਸੈਂਗੇ ਓਹ ਅਕਾਲ ਪੁਰਖ ਕੋ ਜਾਣੇਗਾ ਅਵਰ ਦੂਸਰੇ ਕਉ ਨਾ ਜਾਣੇਗਾ ਜਹਾਂ ਜਹਾਂ ਜੂਠ ਹੋਵੇਗਾ ਸੋ ਓਸਕੇ ਹਵਾਲੇ ਕਰੀਐਗਾ ਸੋ ਪਾਰਬ੍ਰਹਮ ਕੇ ਹੁਕਮ ਸਾਥ ਚਕਨਾਚੂਰ ਕਰੇਗਾ ਜਿਤਨੀਆਂ ਜੂਠੀਆਂ ਠਉੜਾਂ ਹੈਨ ਤੀਰਥ ਮੜ੍ਹੀਆਂ ਦੇਹੁਰੇ ਪੀਰਾਂ ਕੇ ਟਿਕਾਣੇ ਰਾਜ ਰੰਕ ਕੀਆਂ ਠਉਰਾ ਜਹਾਂ ਜਹਾਂ ਜੂਠ ਹੋਵੇਗਾ ਸੋ ਸਜਾਇ ਪਾਵਹਿੰਗੇ ਓਸ ਵਖਤ ਧੁੰਧੂਕਾਰ ਵਰਤੈਗਾ॥ ਅਲਹ ਅਗਮ ਖ਼ੁਦਾਈ ਸੋ ਖ਼ੁਦਾਇ ਸ਼ਬਦ ਹੀ ਹੈ ਜੋ ਅਲਖ ਅਗੰਮ ਕੀ ਖ਼ਬਰ ਦੇਂਦਾ ਹੈ ਅੱਗੇ ਹੀ ਆਖਦਾ ਹੈ ਜੋ ਇਉਂ ਹੋਵੇਗੀ ਪਰ ਕੋਈ ਵਿਰਲਾ ਹੀ ਜਾਣੇਗਾ ਪੜ੍ਹਨਗੇ ਪਰ ਕਮਾਵਨਗੇ ਨਾਹੀਂ ਤਾਂ ਫੇਰ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੋ ਸੱਚੇ ਪਾਤਿਸ਼ਾਹ ਕਿਉਂ ਓਸਨੂੰ ਮਿਲਿਆਂ ਫਲ ਹੋਵੇਗਾ ਕਿ ਨਾਹੀਂ ਤਾਂ ਫੇਰ ਸਤਿ ਗੁਰੂ ਕਾ ਬੋਲਣਾ ਹੋਯਾ॥ ਸ਼ਲੋਕ ॥ ਉਪਜੀ ਰੀਤਿ ਪ੍ਰੀਤਿ ਮਨ ਉਪਜੀ ਭਏ ਦਿਆਲ ਗੁਸਾਈਂ ॥ ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰ ਜਲ ਉਪਜੈ ਲਹੇ ਸਮਾਈ॥ ਤੂਟੇ ਪੰਖ ਪਾਤ ਜਿਉਂ ਤੂਟੀ ਤੂਟੀ ਤਰਵਰ ਡਾਲੀ॥ ਕਹੁ ਨਾਨਕ ਜਬ ਜਗ ਉਲਟਾਨਾ ਸਾਧੂ ਭਏ ਸੁਆਲੀ ॥੧੮॥ ਤਿਸਕਾ ਪਰਮਾਰਥ ॥ ਤਾਂ ਸੁਣ ਭਾਈ ਅਜਿੱਤਿਆ ਜਾਂ ਆਪ ਦਿਆਲ ਹੋਂਦਾ ਹੈ ਤਾਂ ਸਾਧਾਂ ਕੇ ਮਿਲਣੇ ਕੀ ਪ੍ਰੀਤ ਉਪਜਦੀ ਹੈ ਸਾਧੂ ਕੇ ਮਿਲਣੇ ਕਰ ਇਸਕੀ ਗਤਿ ਸੰਸਾਰ ਪਾਸੋਂ ਨਿਆਰੀ ਹੋਂਦੀ ਹੈ ਸਾਧੂ ਅਰ ਪਰਮੇਸ਼ਰ ਵਿਚ ਭੇਦ ਕੁਛ ਨਾਹੀਂ ਜਿਉਂ ਬੂੰਦ ਸਾਗਰ ਮਹਿ ਮਿਲ ਜਾਤੀ ਹੈ ਪਰ ਜਾਂ ਸੰਤ ਭਗਤਿ ਪ੍ਰੀਤਿ ਕਰ ਅਰਦਾਸ ਕਰਹਿੰਗੇ ਜੋ ਅਸਾਨੂੰ ਦਰਸ਼ਨ ਆਪਣਾ ਦੇਹ ਤਾਂ ਜੁਗ ਪਰਵਾਨ ਹੋਇਕੇ ਦਰਸ਼ਨ ਦੇਵੇਗਾ ਸੱਚ ਵਡਿਆਈ ਸਤਿਗੁਰੂ ਕੀ ਪ੍ਰਾਪਤਿ ਹੋਵੇਗੀ ਉਸਤਤਿ ਹੋਵੇਗੀ ਪਰ ਜੋ ਪੁਰਖ ਤੁੱਟਨਗੇ ਸੋ ਫੇਰ ਨਾਹੀਂ ਮਿਲੇਂਗੇ ਜੈਸੇ ਪੰਖੀ ਕੇ ਪਰ ਤੁਟਦੇ ਹੈਨ ਓਹ ਫੇਰ ਨਾਹੀਂ ਲਗਦੇ ਫੇਰ ਨਵੇਂ ਸਿਰੇ ਲਗਦੇ ਹੈਨ ਤਿਉਂ ਨਵੇਂ ਸਿਰੇ ਖੇਤ ਜਮਾਵੇਗਾ ਸਾਧਾਂ ਹੀ ਕੇ ਸੁਆਲ ਕਰ ਉਤ ਸਮੈ ਦਰਸ਼ਨ ਹੋਵੇਗਾ ਅਰ ਕਰੜਾ ਦੀਵਾਨ ਲਗੇਗਾ ਪਹੁਚਣੇ ਕੋਈ ਨਾ ਪਾਵੇਗਾ॥ ਸ਼ਲੋਕ ॥ ਐਸਾ ਪਾਸਾ ਢਾਲਸੀ ਦੂਰ ਦੀਬਾਨ ਅਭਗ॥ ਨਵਤਨ ਜਾਮਾ ਪਹਿਨ ਕੇ ਭਏ ਅਲੱਖ ਅਲੱਗ॥ ਇਕ ਕੱਚੇ ਇਕ ਪੱਕਿਆ ਗੁਰਮੁਖ ਭਏ ਨਿਹਾਲ॥ ਤੁੱਟਨ ਸੇਈ ਨਾਨਕਾ ਜੋ ਤੋੜੇ ਆਪ ਦਿਆਲ॥ ੧੯ ॥ ਤਿਸਕਾ

ਪਰਮਾਰਥ ॥ ਦੂਰ ਦੀਬਾਨ ਅਭਗ ਕਹੈ ਐਸਾ ਪਾਸਾਂ ਢਾਲੇਗਾ ਦੁਨੀਆਂ ਤੇ ਦੂਰ ਰਹੇਗਾ ਦੀਬਾਨ ਜੋ ਹੈ ਸੋ ਅਭੱਗ ਲਗੇਗਾ ਤੁੱਟਣੇ ਕਾ ਕਦੇ ਨਾਹੀਂ ਅਰ ਇਕ ਕੱਚੇ ਇਕ ਪੱਕਿਆ ਸੋ ਕੀ ਹੈ ਪੱਕੇ ਤਾਂ ਗੁਰਮੁਖ ਹੈਨ ਜੋ ਤੁੱਟਣੇ ਕੇ ਨਾਂਹੀ ਗੁਰਮੁਖ ਕਹਿਨਗੇ ਜੋ ਏਹ ਪੂਰਨ ਪੁਰਖ ਅਬਿਨਾਸ਼ੀ ਸ੍ਰਿਸ਼ਟ ਕਾ ਕਰਤਾ ਕਾਨਣੇਹਾਰਾ ਹੈ ਅਰ ਜੋ ਕੱਚੇ ਹੋਵਨਗੇ ਸੋ ਭਰਮਾਈਅਨਿਗੇ ਸੋ ਕਹਿਨਗੇ ਜੋ ਏਹ ਰਾਜਾਂ ਹੈ ਅਰ ਗੁਰਮੁਖ ਸਿੱਖ ਜੋ ਗੁਰੂ ਕੇ ਪਿਆਰੇ ਹੈਨ ਉਨ ਕਉ ਭੀ ਨਿੰਦਨਗੇ ਤਿਨਕੋ ਸਤਿਗੁਰੂ ਆਪ ਤੋੜ ਸੱਟੇਗਾ॥ਤੁੱਟਨ ਸੋਈ ਨਾਨਕਾ ਜੋ ਤੋੜੇ ਆਪ ਦਯਾਲ ਸਭ ਉਸੀ ਦਿਆਲ ਪੁਰਖ ਕਾ ਕਾਰਣ ਹੋਂਦਾ ਹੈ ਤਾਂ ਫੇਰ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਓਹ ਦਿਆਲ ਪੁਰਖ ਕੇਵਡ ਹੈ ਤਾਂ ਫੇਰ ਸਤਿਗੁਰ ਕਾ ਬੋਲਣਾ ਹੋਯਾ॥

ਸ਼ਲੋਕ ॥ ਬਲ ਉਪਜੈ ਨਾ ਬਲ ਖਿਸੈ ਤਾਂ ਕੋ ਰੋਮ ਰੋਮ ਪਰਗਾਸ॥ਜੋ ਭੇਜੇ ਆਏ ਪਾਰਬ੍ਰਹਮ ਕੇ ਮਤਿ ਕੋ ਹੋਇ ਤੁਮਾਰੇ ਦਾਸ॥ ਪਾਹੁ ਲਗਾਇਆ ਸਤਿਗੁਰੂ ਰੰਗ ਚਲੂਲਾ ਜੱਗ ॥ ਨਾਨਕ ਪਕੜੀ ਓਟ ਜਨ ਨਾ ਪੋਹੈ ਜਮ ਮਗ ॥ ੨੦ ॥ ਤਿਸਕਾ ਪ੍ਰਮਾਰਥ ॥ ਸੁਣ ਭਾਈ ਅਜਿੱਤਿਆ ਓਹ ਪਾਰਬ੍ਰਹਮ ਜੋ ਹੈ ਸੋ ਬਡਾ ਪ੍ਰਬਲ ਹੈ ਅਤੇ ਦਿਨੋ ਦਿਨ ਬਲਵੰਤ ਹੋਂਦਾ ਹੈ ਪਰ ਉਸਕੀ ਕੀਮਤਿ ਕੋਈ ਨਾਹੀਂ ਕਰ ਸਕਦਾ ਜੋ ਕੇਵਡ ਹੈ ਪਰ ਇਕ ਨਿਸ਼ਾਨੀ ਹੈ ਉਸਕੇ ਜੋ ਸਾਧ ਹੈਨ ਸੋ ਉਸਕੋ ਰੋਮ ਰੋਮ ਪਰਗਾਸ ਹੋਂਦਾ ਹੈ ਉਸਕੋ ਇਕ ਪਲ ਨਾਹੀਂ ਬਿਸਰਤਾ ਓਹ ਪਲ ਪਲ ਖਿਨ ਖਿਨ ਸਾਸ ਗਿਰਾਸ ਵਿਖੇ ਉਸੀ ਕਾ ਧਿਆਨ ਧਰਤੇ ਹੈਨ ਇਕ ਪਲ ਭੀ ਉਨਾਂ ਸੋਂ ਨਾਹੀਂ ਖਿਸਕਦਾ ਸਦਾ ਹੀ ਉਸੀ ਕੇ ਸਾਥ ਰਹਿਤੇ ਹੈਂ ਅਰ ਦਿਨੋ ਦਿਨ ਬਾਲਾ ਹੈ ਬਢਤਾ ਨਾਹੀਂ ਸੰਤ ਹੀ ਜਾਨਤੇ ਹੈਨ ਸੰਤ ਜੋ ਹੈਨ ਸੋ ਪਾਰਬ੍ਰਹਮ ਹੈਨ ਓਹ ਪਾਰ ਬ੍ਰਹਮ ਕੇ ਭੇਜੇ ਆਂਵਦੇ ਹੈਨ ਪਾਰਬ੍ਰਹਮ ਕੀ ਆਗਿਆ ਹੋਤੀ ਹੈ ਜੋ ਤੁਸੀ ਜਗ ਮਹਿ ਜਾਵਹੁ ਪਾਰ ਲੰਘਾਵਹੁ ਨਾਮ ਕਾ ਉਪਦੇਸ਼ ਦ੍ਰਿੜਾਵਹੁ ਜੋ ਸੰਸਾਰ ਤੁਮਾਰਾ ਦਾਸ ਹੋਵੈ ਪਾਹੁ ਜੋ ਹੈ ਸੋ ਉਪਦੇਸ਼ ਹੈ ਸੋ ਉਪਦੇਸ਼ ਸ਼ਬਦ ਹੀ ਹੈ ਜਿਨਾਂ ਕੋ ਸ਼ਬਦ ਕਾ ਪਾਹੁ ਲਗਦਾ ਹੈ ਸੋ ਸੰਸਾਰ ਤੇ ਨਿਆਰਾ ਹੋਂਦਾ ਹੈ ਤਿਸਕਾ ਖਰਾ ਰੰਗ ਚਲੂਲਾ ਹੋਵੇਗਾ ਫੇਰ ਓਹ ਦੁਨੀਆ ਨਾਲ ਨਾਹੀਂ ਰਲਦਾ ਸੁਣ ਭਾਈ ਅਜਿੱਤਿਆ ਜੋ ਕੋਈ ਉਸਦੀ ਓਟ ਪਕੜਦਾ ਹੈ ਤਿਸ ਕਉ ਕੋਈ ਪਿਆਸ ਨਾਹੀਂ ਹੋਂਦੀ ਓਹ ਪੁਰਖ ਜਮ ਕੀ ਤ੍ਰਾਸ ਸੇ ਭੀ ਬਚਦਾ ਹੈ॥ ਨਾਨਕ ਪਕੜੀ ਓਟ ਜਨ ਨਾ ਪੋਹੈ ਜਮ ਮਗ॥ ਤਾਂ ਫੇਰ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਤੇਰਾ ਬੋਲਣਾ ਹੋਯਾ ਸੀ ਜੋ ਸਾਧੂ ਕੀ ਓਟ ਪਕੜੇ ਤਾਂ ਜਮ ਕੀ ਤ੍ਰਾਸ ਦੂਰ ਹੋਂਦੀ ਹੈ ਤਾਂ ਫੇਰ ਸਤਿਗੁਰੂ ਜੀ ਕਾ ਬੋਲਣਾ ਹੋਯਾ ਸਾਧੂ ਕੀ ਓਟ ਏਹ ਹੈ ਜੋ ਸਾਧਾਂ ਕੇ ਕਹੇ ਪਰ ਚਲਣਾ ਤੇ ਕਾਮ ਤੇ ਰਹਿਤ ਹੋਣਾ ਝੂਠ ਨਾ ਬੋਲਣਾ ਪਰਾਈ ਨਿੰਦਾ ਨਹੀਂ ਕਰਣੀ ਤਾਂ ਸਾਧਾਂ ਕੇ ਮਿਲਣੇ ਕਾ ਫਲ ਹੋਂਦਾ ਹੈ ਅਰ ਜੋ ਕਹੇ ਪਰ ਨ ਚੱਲੇ ਤਾਂ ਸਾਧ ਆਪਣਾਂ ਬਚਨ ਖਸ ਲੈਂਦੇ ਹੈਨ ॥ ਸ਼ਲੋਕ ॥ ਜੈਸੀ ਲਹਿਰ ਸਮੁੰਦ੍ਰ ਦੀ ਸਤਿਗੁਰ ਕੀਨੋ ਵਾਕ॥ਬਚਨ ਹਮਾਰਾ ਫੇਰ ਦੇਹੁ ਹਮ ਤੁਵ ਕੈਸਾ ਸਾਕ॥ ੨੧ ॥

ਤਿਸਕਾ ਪਰਮਾਰਥ ਸਮੁੰਦ ਜੋ ਹੈ ਸੋ ਸਤਿਗੁਰੂ ਹੈ ਉਸਕੀ ਲਹਿਰ ਜੋ ਹੈ ਸੋ ਸ਼ਬਦ ਹੈ ਜਿਉਂ ਸਮੁੰਦ੍ਰ ਦੀ ਲਹਿਰ ਨਾਲ ਮੋਤੀ ਹੀਰਾ ਲਾਲ ਲੱਛਮੀ ਬੰਨੇ ਆਇ ਪਉਂਦੀ ਹੈ ਤਿਸ ਕੀ ਨਿਆਈਂ ਜਿਸਕੋ ਸ਼ਬਦ ਪ੍ਰਾਪਤ ਹੋਂਦਾ ਹੈ ਸੋ ਸਾਧ ਹੋਂਦਾ ਹੈ ਅਤੇ ਜੇਕਰ ਸ਼ਬਦ ਕੀ ਕੀਮਤ ਜਾਣੇ ਨਾਹੀਂ ਤਾਂ ਓਹ ਕਉਡੀ ਬਦਲੇ ਲਾਲ ਵੇਚ ਲੈਂਦਾ ਹੈ ਤਿਸਕੀ ਨਿਆਈਂ ਐਸੇ ਸਿੱਖ ਹੋਵਨਗੇ ਜੋ ਸ਼ਬਦ ਕਉ ਵੇਚਨਗੇ ਓਸ ਵਕਤ ਉਸਕੀ ਕੀਮਤ ਨਾ ਜਾਨਣਗੇ ਤਾਂ ਉਨਾਂ ਪਾਸੋਂ ਸ਼ਬਦ ਕਾ ਸਾਕ ਤੁੱਟ ਜਾਵੇਗਾ ਜਿਨਾਂ ਸ਼ਬਦ ਕਾ ਕਹਿਆ ਮੰਨਿਆ ਨਾਹੀਂ ਉਨਾਂ ਨਾਲ ਕੀ ਸਾਕ ਹੈ ਬਚਨ ਹਮਾਰਾ ਫੇਰਦੇ ਹੈਨ ਹਮਾਰਾ ਓਹ ਕੈਸਾ ਸਾਕ ਤਾਂ ਫੇਰ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਜੋ ਓਹ ਕਉਣ ਸਾਇਤ ਹੋਵੇਗੀ ਤਾਂ ਫੇਰ ਸ੍ਰੀ ਸਤਿ ਗੁਰੂ ਜੀ ਕਾ ਬੋਲਣਾ ਹੋਯਾ ॥ ਸ਼ਲੋਕ ॥ ਸਿੱਧੀ ਮੰਡਲ ਮੰਡਿਆ ਬੈਠਾ ਤਾੜੀ ਲਾਇ ॥ ਹਥੀ ਖੱਪਰ ਤੇ ਸਿਰ ਟੋਪੀ ਜਨਮ ਬਿਰਥਾ ਜਾਇ ॥ ਆਇਆ ਗੁਰੂ ਨਾ ਜਾਣਨੀ ਕੀੜਾ ਮੁਖਹਿ ਅਲਾਇ ॥ ਮਹਿ ਕਾਲੇ ਦੋਜ਼ਖ ਸੱਟੀਅਨ ਲੱਖ ਚੁਰਾਸੀਹ ਪਾਇ ॥ ਅਚਲ ਆਵੇ ਨਾਨਕਾ ਸੋ ਨਰਕ ਪੁਰੀ ਕੋ ਜਾਇ॥੨੨॥ ਤਿਸਕਾ ਪਰਮਾਰਥ ॥ ਸੁਣ ਬੱਚਾ ਅਜਿੱਤਿਆ ਸਿੱਖ ਜੋ ਸੇ ਸੋ ਤਾਂ ਸਤਿ ਗੁਰੂ ਕੇ ਤਾਲਬ ਸੇ ਜਬ ਓਹ ਵਖਤ ਆਵੇਗਾ ਅਰ ਗੁਰੂ ਕਾ ਜਾਮਾ ਅਲੋਪ ਹੋਇ ਜਾਵੇਗਾ ਤਾਂ ਕਉਣ ਹੋਵਨਗੇ ਕੋਈ ਗ੍ਰਿਸਤੀ ਕੋਈ ਫ਼ਕੀਰ ਹੋਵੇਗਾ ਮੰਡਲ ਜੋ ਮੰਡਨਗੇ ਸੋ ਆਪੋ ਆਪਨੇ ਆਸਨ ਸਵਾਰ ਬੈਠਨਗੇ ਅਰ ਸਿਰ ਟੋਪੀਆਂ ਪਾਈਆਂ ਤੇ ਕਹਿਆ ਜੋ ਮੈਂ ਉਦਾਸੀ ਹਾਂ ਸੋ ਉਦਾਸੀ ਕੀ ਹੈ ਜੋ ਉਨਾਂ ਗੱਲਾਂ ਤੇ ਉਦਾਸ ਹੋਵੇ ਪਹਿਲੇ ਮਾਯਾ ਤੇ ਗ੍ਰਿਸਤ ਤੇ ਦੁਨੀਆ ਕੇ ਗੁਰੂ ਹੋਇ ਫਿਰਨਗੇ ਬਾਤਾਂ ਕਰ ਕਰ ਉਪਦੇਸ਼ ਕਰਨਗੇ ਅਰ ਇਸਤ੍ਰੀਆਂ ਜਹਾਨ ਤੇ ਕਾਮ ਕ੍ਰੋਧ ਲੋਭ ਮੋਹ ਨਿੰਦਾ ਬਖ਼ੀਲੀ ਤ੍ਰਿਸ਼ਨਾ ਜੋ ਇਨ ਤੇ ਉਦਾਸ ਹੋਵੇਗਾ ਤਾਂ ਉਦਾਸੀ ਜਾਨਣਾਂ ਨਾਹੀਂ ਤਾਂ ਉਨਾਂ ਕੇ ਭੇਖ ਕੋ ਮਰਣ ਪਰਯੰਤ ਨਹੀਂ ਮੰਨਣਾ ਪਰ ਸੁਣ ਬੱਚਾ ਐਸਾ ਵਖਤ ਆਵੇਗਾ ਜੋ ਓਹ ਦੁਨੀਆਂ ਨਾਲ ਮੋਹ ਕਰਨਗੇ ਅਰ ਕਹਿਨਗੇ ਹਮ ਫ਼ਕੀਰ ਹੈਂ ਐਸਾ ਸਮਾ ਭੀ ਆਵੇਗਾ ਓਸ ਵਕਤ ਕੋਈ ਗੁਰੂ ਉਨਾਂ ਪਾਸ ਆਵੇਗਾ ਤਾਂ ਓਹ ਪਛਾਣ ਨਾ ਸੱਕਣਗੇ ਤੇ ਸਗੋਂ ਮੂੰਹੋਂ ਬੁਰਾ ਬੋਲਣਗੇ ਕਹਿਣਗੇ ਏਹ ਕੌਣ ਹੈ ਗੁਰੂ ਅਸਾਡੇ ਨਾਲ ਹੈ ਅਤੇ ਆਪੋ ਆਪਣੀ ਭਾਖਿਆ ਬੋਲਣਗੇ ਅਤੇ ਗੁਰੂ ਕਉ ਪਛਾਣ ਨਾ ਸੱਕਣਗੇ ਭਰਮ ਜਾਣਗੇ ਤਾਂ ਓਹ ਗੁਰੂ ਤੇ ਵਿਛੜਨਗੇ ਪਰ ਇਕ ਐਸੇ ਭੀ ਸਿੱਖ ਦ੍ਰਿੜ੍ਹ ਬੁੱਧੀ ਵਾਲੇ ਹੋਵਨਗੇ ਜੋ ਉਨਾਂ ਦਾ ਕਹਿਆ ਨਾ ਮੰਨਣਗੇ ਸ਼ਬਦ ਦੇ ਕਹੇ ਪਰ ਚੱਲਣਗੇ ਅਰ ਓਹ ਭਰਮਾਵਣੇ ਵਾਲੇ ਕੇ ਮੂੰਹ ਕਾਲੇ ਹੋਵਨਗੇ ਅਤੇ ਫੇਰ ਚਉਰਾਸੀ ਵਿੱਚ ਸੱਟੀਅਨਗੇ ਤੇ ਨਰਕ ਗਾਮੀ ਹੋਵਣਗੇ॥ਅਚਲ ਆਵੇ ਨਾਨਕਾ ਸੋ ਨਰਕ ਪੁਰੀ ਕਉ ਜਾਇ॥ਫੇਰ ਬੋਲਣਾ ਹੋਯਾ ਇਹ ਕੀ ਹੈ ਇਨਾਂ ਥੀਂ ਭੀ ਵੱਡੇ ਭੁੱਲਣਗੇ । ਸ਼ਲੋਕ ॥ ਹਰਿ ਉਪਜੈ ਹਰਿ ਖਪ ਗਏ ਕਈ ਰਾਮ ਅਵਤਾਰ ॥ ਬ੍ਰਹਮੇ ਕੋਟਿ ਕਈ ਜੁਗ ਬੀਤੇ ਮਾਧੋ ਕ੍ਰਿਸ਼ਨ ਮੁਰਾਰਿ ॥ ਦਰ ਦਰਵਾਨ ਕਰੈ ਬੇਨੰਤੀ ਅੰਤ ਨਾ

ਪਾਰਾਵਾਰ॥ ਕਹੁ ਨਾਨਕ ਏਹ ਸਭ ਜਗ ਡੂਬਾ ਝੂਠੇ ਮੋਹਿ ਪਿਆਰ॥੨੩॥ ਤਿਸਕਾ ਪਰਮਾਰਥ ॥ਓਹ ਹਰਿ ਉਪਾਏ ਹਰਿ ਖਪਾਏ ਕਈ ਬਾਰ ਰਾਮ ਹੀ ਨਾਮ ਰਖਾਇਆ ਕਈ ਜੁਗ ਬ੍ਰਹਮੇ ਕੋਟ ਹੀ ਹੂਏ ਅਰ ਕਈ ਬਾਰ ਮਾਧੋ ਕ੍ਰਿਸ਼ਨ ਮੁਰਾਰ ਸਦਾਇਆ ਅਪਰ ਅਪਾਰ ਹੈ ਆਪਣੀ ਕੀਮਤ ਆਪ ਹੀ ਜਾਣਦਾ ਹੈ ਸੋਈ ਜੁਗ ਜੁਗ ਕਰਦਾ ਆਇਆ ਹੈ ਅਰ ਦਰਵਾਨ ਉਸਕੇ ਕਉਣ ਹੈਨ ਕਈ ਅਸੰਖ ਭਗਤ ਕਈ ਅਸੰਖ ਸਿੱਖ ਸੰਤ ਸਿਧ ਸਾਦਿਕ ਦੇਵਤੇ ਉਸਕੇ ਦਰਵਾਨ ਹੈਨ ਸੋਦਰ ਉਸਕਾ ਸ਼ਬਦ ਹੈ ਸੋ ਓਸ ਦਰ ਖੜੇ ਰਹਿੰਦੇ ਹੈਨ ਮਤੁ ਕਿਸੇ ਸਮੇ ਕਿਤੇ ਸਾਇਤ ਆਉਂਦਾ ਹੋਵੇ ਦਰਸ਼ਨ ਹੋਇ ਤਾਂ ਮੁਕਤ ਹੋਵਹਿ ਓਨਾਂ ਨੋਂ ਭੀ ਖ਼ਬਰ ਨਾਹੀਂ ਬੇਸ਼ੁਮਾਰ ਕੀ ਜੇ ਕਿਤ ਵਕਤ ਆਉਂਦਾ ਹੈ ਅਤੇ ਏਹ ਜਗਤ ਜੋ ਹੈ ਸੋ ਤਾਂ ਮਾਯਾ ਨਾਲ ਰਚ ਰਹਿਆ ਹੈ ਸੋਈ ਬਿਧ ਡੂਬੇ ਡੂਬਾ ਹੈ ਕਹੁ ਨਾਨਕ ਏਹ ਸਭ ਜਗ ਝੂਠਾ ਮਾਯਾ ਮੋਹ ਪਿਆਰ ਤਾਂ ਫੇਰ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਏਹ ਜਗਤ ਜਹਾਨ ਤਾਂ ਸਭ ਬਿਨਾਸ਼ੀ ਹੈ ਅਰ ਏਹ ਜੋ ਜੋਗ ਪਾਵਤੇ ਹੈਨ ਸੱਭੇ ਸੁਆਦ ਤਜਕੇ ਓਨਾਂ ਦੀ ਕਿਆ ਜੁਗਤ ਹੈ ਤਾਂ ਫੇਰ ਸ੍ਰੀ ਸਤਿਗੁਰੂ ਕਾ ਬੋਲਣਾ ਹੋਯਾ॥ ਸ਼ਲੋਕ ॥ਜੋ ਉਪਜੈ ਸੋ ਖਪੈ ਜੋਗੀਸ਼ਰ ਲਾਇ ਬੈਠੇ ਬਿਭੂਤ॥ ਜੋਗ ਜੁਗਤ ਕੀ ਸਾਰ ਨਾ ਜਾਣੈ ਗੁਰ ਸ਼ਬਦੀ ਨਾਹੀਂ ਪ੍ਰੀਤ॥ ਰਸ ਕਸ ਸੁਆਦ ਸੱਭੇ ਤਜ ਛੋਡਹਿ ਫੀਕਾ ਖਾਇ ਅਲੂਣਾ॥ਕਹੁ ਨਾਨਕ ਇਨਾਂ ਜੋਗ ਨਾ ਪਾਯਾ ਜਿਉਂ ਉਦਰ ਚਲੂਣਾ॥੨੪॥ ਤਿਸਕਾ ਪਰਮਾਰਥ ॥ਜੋ ਉਪਜਿਆ ਹੈ ਸੋ ਸਭ ਖਪੇਗਾ ਝੂਠ ਖਪੇਗਾ ਸੱਚ ਸਦਾ ਕਾਇਮ ਹੈ ਜੋਈ ਸੱਚ ਕੌ ਦੇਖਕਰ ਖਿਝਦਾ ਹੈ ਤਿਸ ਕੌ ਸੱਚ ਪਾਵਣੇ ਕੀ ਬਿਧ ਨਹੀਂ ਆਂਵਦੀ ਬਿਨਾਂ ਸਤਿਗੁਰੂ ਸੱਚ ਨਾਹੀਂ ਪਿਆ ਅਤੇ ਏਹ ਭੇਖ ਜੋ ਹੈਨ ਸੋ ਆਪੋ ਆਪ ਕਮਾਵਤੇ ਹੈਨ ਅਰ ਕਹਿਤੇ ਹੈਂ ਜੋ ਹਮ ਤਪੱਸੀ ਹਾਂ ਤਪੱਸਿਆ ਕਾ ਗੁਮਾਨ ਕਰਦੇ ਹੈਨ ਆਪ ਕਉ ਗੁਰੂ ਕਹਾਵਤੇ ਹੈਨ ਅਰ ਜੋ ਜੁਗਤ ਕੀ ਸਾਰ ਨਾਹੀਂ ਜਾਨਤੇ ਅਰ ਸਤਿਗੁਰੂ ਕੇ ਸ਼ਬਦ ਕੀ ਪਹੁਚ ਨਾਹੀਂ ਪਾਵਤੇ ਅਰ ਜੋਗ ਕੀ ਜੁਗਤ ਕੀਹੈ ਜੋ ਗੁਰੂ ਕਾ ਸ਼ਬਦ ਹੈ ਸੋ ਕਮਾਵੇ ਤੇ ਜੋਗ ਕੀ ਜੁਗਤ ਪਾਵੇ ਸ਼ਬਦ ਸੱਚ ਹੈ ਪਰ ਸ਼ਬਦ ਬਿਨਾਂ ਹੋਰ ਸਭ ਝੂਠ ਹੈ ਸੋ ਜਿਸ ਪੁਰਖ ਕੋ ਸਚ ਸ਼ਬਦ ਕੀ ਖ਼ਬਰ ਨਾਹੀਂ ਪੜਤੀ ਜੋ ਸੱਚ ਕਿਆ ਚਾਲ ਹੈ ਅਰ ਰਸ ਕਸ ਸੁਆਦ ਛੋਡਤੇ ਹੈਨ ਅਰ ਜੋਗ ਕੀ ਜੁਗਤ ਨਾਹੀਂ ਜਾਣਤੇ ਜੋਗ ਜੋ ਹੈ ਸੋ ਸੱਚ ਸ਼ਬਦ ਹੈ ਜਬ ਸੱਚ ਸ਼ਬਦ ਕੌ ਕਮਾਵੇਗਾ ਤਬ ਜੋਗ ਕੀ ਜੁਗਤ ਕੋ ਪਾਵੇਗਾ ਆਸ ਕਰਕੇ ਮੰਨੇ ਸੰਤੋਖ ਕਰਕੇ ਬਹੇ ਅਰ ਨਾਮ ਕਾ ਆਹਾਰ ਕਰੇ ਤਬ ਜੋਗ ਕੀ ਜੁਗਤ ਕੋ ਪਾਵੇ ਏਹ ਜੋ ਫ਼ਕੀਰ ਅਲੂਣਾ ਖਾਤੇ ਹੈਨ ਏਹ ਅਲੂਣਾ ਨਾਹੀਂ ਇਨ ਕੌ ਜੋਗ ਕੀ ਸਾਰ ਨਾਹੀਂ ਅਤੇ ਜੋਗੀ ਤਪੱਸੀ ਕਹਾਵਤੇ ਹੈਨ ਸੋ ਸਭ ਨਰਕ ਮਹਿ ਪਾਈਅਹਿੰਗੇ ਤਾਂ ਫੇਰ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਤੂੰ ਗੁਰੂ ਹੈਂ ਤੇਰੇ ਪਾਸ ਅਰਦਾਸ ਹੈ ਤਦ ਗੁਰਮਤ ਓਸ ਸਮੇ ਦ੍ਰਿੜਾਵਣੀ ਤਾਂ ਫੇਰ ਸਤਿਗੁਰੂ ਜੀ ਕਾ ਬੋਲਣਾ ਹੋਯਾ॥ ਸ਼ਲੋਕ ॥ਸਤਗੁਰ ਸੇਤੀ ਅਰਦਾਸ ਕਰ ਜਿਨ ਸਤਗੁਰੂ ਜਾਤਾ

॥ਕਿਆ ਕੋ ਆਖ ਆਖ ਵਖਾਣੇ ਓਹ ਪੂਰਨ ਪੁਰਖ ਬਿਧਾਤਾ॥ ਜਨਮ ਜਨਮ ਕਾ ਭੂਲਾ ਪ੍ਰਾਨੀ ਨਿਤ ਉਠ ਕਰੇ ਅਰਦਾਸੀ॥ਕਹੁ ਨਾਨਕ ਮਨੂਆ ਬਿਰਥਾਨਾ ਜਮਪੁਰ ਬੱਧਾ ਜਾਸੀ॥੨੫॥ ਤਿਸਕਾ ਪਰਮਾਰਥ ॥ਸੁਣ ਭਾਈ ਅਜਿੱਤਿਆ ਸਤਗੁਰੂ ਪਾਸ ਜੋ ਅਰਦਾਸਾਂ ਕਰਨਗੇ ਸੋ ਮਾਯਾ ਕੀਆਂ ਵਡਿਆਈਆਂ ਅਰ ਪੁੱਤ੍ਰ ਰਾਜ ਮੰਗਨਗੇ ਜੋ ਅਸੀ ਦੁਨੀਆਂ ਮਹਿ ਵੱਡੇ ਹੋਵਹਿੰ ਸੰਸਾਰ ਹੀ ਕੇ ਸੁਖ ਮੰਗਨਗੇ ਤਿਨਾਂ ਪੁਰਖਾਂ ਸਤਿ ਗੁਰੂ ਨਾ ਜਾਤਾ ਕਿਉਂਕਰ ਨਾ ਜਾਤਾ ਜੋ ਸਤਿਗੁਰੂ ਪਾਸੋਂ ਨਾਮ ਦਾਨ ਨਾ ਮੰਗਿਆ ਸੇਵਾ ਟਹਿਲ ਨ ਮੰਗੀ ਅਤੇ ਸਤਿਗੁਰੂ ਕੇ ਘਰ ਤਾਂ ਸਭ ਕਿਛੁ ਹੈ ਜੇਹੀ ਕੋਈ ਇੱਛਾ ਕਰ ਆਂਵਦਾ ਹੈ ਤੇਹਾ ਫਲ ਪਾਇੰਦਾ ਹੈ ਬਿਨਾਂ ਸਤਿਗੁਰ ਕੀ ਦੀਖਿਆ ਪਾਪ ਨਾਹੀਂ ਉਤਰਦੇ ਅਰ ਫਲ ਜੋ ਹੈਨ ਬਿਨਾਂ ਸਤਿਗਰੂ ਤੋਂ ਓਹ ਭੀ ਕੋਈ ਨਾਹੀਂ ਤਾਂ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਓਹ ਕਉਣ ਗੁਣਹੈਨ ਜਿਨਾਂ ਕਰਕੇ ਪਾਪ ਉਤਰਦੇ ਹੈਨ ਤਾਂ ਫੇਰ ਬਾਬੇ ਜੀ ਕਾ ਬੋਲਣਾ ਹੋਯਾ ॥ ਸ਼ਲੋਕ ॥ ਨਾਨਕ ਨਾਉ ਨਿਰੰਕਾਰ ਹੈ ਆਪ ਨਿਰੰਜਨ ਦੇਉ॥ਕਈ ਜੁਗ ਵਰਤਾਰਾ ਵਰਤਿਆ ਆਪਣਾ ਆਪ ਸਮੇਉ॥ ਖੇਲੇ ਬਿਗਸੇ ਜਗ ਮੈ ਅਲਖ ਨਾ ਲਖਿਆ ਜਾਇ ॥ ਤ੍ਰਿਭਵਣ ਸੋਝੀ ਤਿਸ ਕਉ ਜੋ ਮਾਰਗ ਦੇਇ ਬਤਾਇ॥ ਪੁੱਤ੍ਰ ਕਲੱਤ੍ਰ ਸਭ ਬੰਧਨਾ ਰਹੈ ਨਿਆਰਾ ਆਪ॥ਅਲਖ ਨਿਰੰਜਨ ਆਪ ਹੈ ਤਿਸ ਮਾਯਾ ਨਾ ਬਾਪ ॥ ਤਪੇ ਤਪੀਸ਼ਰ ਜੋਗੀਆ ਗੋਰਖ ਕਈ ਅਨੇਕ ॥ ਜਿਨ ਖੋਜਿਆ ਤਿਨ ਪਾਇਆ ਨਾਨਕ ਸਤਿਗੁਰ ਏਕ ॥ ੨੬ ॥ ਤਿਸਕਾ ਪਰਮਾਰਥ ॥ ਗੁਰੂ ਅਰ ਨਿਰੰਕਾਰ ਏਕ ਹੀ ਜੋਤ ਹੈ ਕਈ ਜੁਗ ਵਰਤਾਰਾ ਵਰਤਦਾ ਆਯਾ ਹੈ ਸੋ ਇਸੀ ਜੁਗ ਮਹਿ ਖੇਲਤਾ ਬਿਗਸਤਾ ਹਾਜ਼ਰ ਹੈ ਕੋਈ ਓਸ ਕਉ ਲਖ ਸਕਤਾ ਨਾਹੀਂ ਜੋ ਇਹ ਗੁਰੂ ਹੈ ਪਰ ਜੋ ਓਸਕੇ ਮਾਰਗ ਚਲਦਾ ਹੈ ਤਿਸਕੋ ਤ੍ਰਿਭਵਣ ਕੀ ਸੋਝੀ ਆਂਵਦੀ ਹੈ ਤਾਂ ਜਨਮ ਜਨਮ ਕੇ ਪਾਪ ਸਭ ਮਿਟ ਜਾਂਦੇ ਹੈਨ ਲੇਖਾ ਨਿਬੜਤਾ ਹੈ ਕੁਲਾਂ ਕਾ ਉਧਾਰ ਹੋਤਾ ਹੈ ਉਸਕਾ ਮਾਰਗ ਜੋ ਹੈ ਸੋ ਦੁਨੀਆਂ ਤੇ ਨਿਰਮੋਹ ਹੈ ਪੁਤ੍ਰ ਕਲਤ੍ਰ ਸਨਬੰਧ ਦੁਨੀਆ ਕੇ ਸਭ ਹੋਵਣਿਗੇ ਓਹ ਸਭਨਾਂ ਤੇ ਨਿਆਰਾ ਹੋਗਾ ਉਸਕਾ ਨਾਉਂ ਅਲਖ ਨਿਰੰਜਨ ਹੈ ਉਸਕੋ ਲਖ ਸਕੇਗਾ ਕੋਈ ਨਹੀਂ ਸਾਂਗ ਕਰ ਭਰਮਾਇਗਾ ਅਰ ਆਪਣਾ ਬਾਣਾ ਛੱਡੇਗਾ ਨਾਹੀਂ ਬਾਣਾ ਓਸਕਾ ਕੀ ਹੈ ਸ਼ਬਦ ਹੈ ਸੋ ਸ਼ਬਦ ਹੀ ਤੇ ਪਾਈਏਗਾ ਅਰ ਕਈ ਤਪੀਸ਼ਰ ਕਈ ਜੋਗੀਸ਼ਰ ਗੁਰੂ ਕਹਾਵਨਗੇ ਪਰ ਸੱਚ ਕੋ ਕੋਈ ਵਿਰਲਾ ਹੀ ਖੋਜੇਗਾ ਜਹਾਂ ਸੱਚ ਹੋਵੇਗਾ ਤਹਾਂ ਸਤਿ ਗੁਰੂ ਕਾ ਬਾਸਾ ਹੋਵੇਗਾ ਸੋ ਕਉਣ ਸੱਚ ਮਾਯਾ ਮੋਹ ਤੇ ਰਹਿਤ ਹੋਵੇਗਾ ਪਰ ਜਾਂ ਓਹ ਸਮਾ ਆਵੇਗਾ ਤਾਂ ਸਭ ਸੋਖਲਾਵੇਗਾ॥ ਸ਼ਲੋਕ ॥ ਸੋਖੇ ਸਾਗਰ ਤੱਤ ਸਭ ਰਹੈ ਪਦ ਨਿਰਬਾਣੀ ॥ ਓਹ ਵਿਸਵਿਸਵਾਸ ਤੇ ਵਿਗੁਤੇ ਪ੍ਰਾਣੀ॥ ੨੭ ॥ ਤਿਸਕਾ ਪ੍ਰਮਾਰਥ ॥ ਸੁਣ ਬੱਚਾ ਇਕ ਸਮਾ ਐਸਾ ਆਵੇਗਾ ਸਤਿਗੁਰੂ ਸੰਗਤਿ ਕੋ ਸੋਖ ਲੇਵੇਗਾ ਤਾਂ ਓਹ ਪ੍ਰਾਣੀ ਬਿਗਸਾ ਹਾਰ ਜਾਵੇਗਾ ਤਬ ਕੁਬੁੱਧ ਉਪਜੇਗੀ ਜੋ ਮੂੰਹੋਂ ਕਹਿਨਗੇ ਅਸੀ ਸਿੱਖ ਬਾਬੇ ਨਾਨਕ ਕੇ ਹਾਂ ਜੋ ਮੇਰਾ ਵਾਸਤਾ ਪਾਏਗਾ ਸੋ ਤਿਸਕੋ

ਨ ਮਨਨਗੇ ਮੇਰਾ ਨਾਉਂ ਨਾ ਮੰਨਨਗੇ ਅਰ ਸਿੱਖ ਕਹਾਇਨਗੇ ਓਹ ਬੇਮੁਖ ਨਰਕ ਨੂੰ ਪਾਈਅਨਿਗੇ ਕਿਉਂ ਜੋ ਉਨਾਂ ਕੋ ਮੇਰਾ ਸ਼ਬਦ ਸੁਨਿਆਂ ਲੱਗੇਗਾ ਨਾਹੀਂ ਜਿਉਂ ਪਾਥਰ ਕਉ ਜਲ ਨਹੀਂ ਪੋਹਤਾ ਤਬ ਓਹ ਵਿਗੁੱਚੇਂਗੇ ਗੁਰੂ ਓਨਾਂ ਨੂੰ ਨਦਰ ਆਵੇਗਾ ਨਹੀਂ ਗੁਰੂ ਓਨਾਂ ਦਾ ਵਸਾਹ ਕਰੇਗਾ ਨਾਹੀਂ ਜਿਉਂ ਸ਼ਾਹੂਕਾਰ ਝੂਠਿਆਂ ਵਣਜਾਰਿਆਂ ਕਾ ਵੇਸਾਹ ਨਹੀਂ ਕਰਦਾ ਅਤੇ ਸੁਨ ਕਰਕੇ ਬੇਧਯਾਨ ਹੋਇ ਬੈਠਤਾ ਹੈ ਸੋ ਓਨਾਂ ਦੇ ਸੰਗ ਬੋਲਦਾ ਨਹੀਂ ਜਿਤਨੀ ਕੁਛ ਓਹ ਅਰਦਾਸ ਕਰਦੇ ਹੈਨ ਸੋ ਭੀ ਸੁਣਦਾ ਨਾਹੀਂ ਤਾਂ ਓਹ ਖ਼ਾਲੀ ਹੀ ਜਾਣਗੇ ਤਾਂ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਓਹ ਦਾਨ ਪੁੰਨ ਭੇਟ ਤੇਰੇ ਨਾਮ ਕੀ ਦੇਨਗੇ ਤਾਂ ਓਨਾਂ ਕੋ ਕੁਛ ਪ੍ਰਾਪਤ ਹੋਵੇਗਾ ਕਿ ਨਾ ਤਾਂ ਫੇਰ ਸ੍ਰੀ ਸਤਿਗੁਰੂ ਕਾ ਬੋਲਨਾ ਹੋਯਾ ॥ ਸ਼ਲੋਕ ॥ ਦਾਨ ਪੁੰਨ ਕਬਹੂ ਨਹੀਂ ਸਿਜੇ ਦਿੱਤਾ ਗੁਰੂ ਕਾ ਖਾਇ ॥ ਅਹੰਕਾਰ ਕਰਕੇ ਦੇਵੇ ਮੁਹ ਕਾਲਾ ਚਲਿਯਾ ਜਨਮ ਗਵਾਇ ॥ ॥੨੮॥ ਤਿਸਕਾ ਪ੍ਰਮਾਰਥ ॥ ਸੁਣ ਬੱਚਾ ਇਸ ਦਾਨ ਪੁੰਨ ਤੇ ਸਿਜਦਾ ਨਾਹੀਂ ਇਸਕੀ ਮੁਕਤਿ ਹੋਂਦੀ ਨਾਹੀਂ ਅਤੇ ਦਾਨ ਪੁੰਨ ਕਰਕੇ ਕਹਿੰਦਾ ਹੈ ਜੋ ਹਉਂ ਕਰਦਾ ਹਾਂ ਸੋ ਇਸਕਾ ਕੀ ਹੈ ਏਹ ਜੋ ਖਾਂਦਾ ਹੈ ਸੋ ਸਭ ਕਰਣਹਾਰੇ ਦੀ ਦਾਤ ਹੈ ਅਤੇ ਆਪਣੇ ਕਾਰਜ ਕੇ ਵਾਸਤੇ ਕਰਹਿੰਗੇ ਗੁਰੂ ਕੇ ਮਿਲਨੇ ਕੇ ਨਮਿੱਤ ਨਾ ਕਰਨਗੇ ਜੋ ਗੁਰੂ ਕਾ ਵਾਸਤਾ ਪਾਏਗਾ ਤਿਸਕੋ ਤਾਨ ਦੇਵਨਗੇ ਆਪਣੇ ਪ੍ਰਾਪਤਿ ਵਾਸਤੇ ਕਰਨਗੇ ਇਉਂ ਹੀ ਦੁਨੀਆਂ ਕੈ ਕਾਰਣ ਨਾਲ ਜਨਮ ਜਾਵੇਗਾ ॥ ਸ਼ਲੋਕ ॥ ਗਊ ਘਾਤ ਹੱਤਿਆ ਨਹੀਂ ਉਤਰੇ ਤਟਿ ਤੀਰਥ ਭ੍ਰਮਾਇ ॥ ਕਹੁ ਨਾਨਕ ਜਗ ਥਾਪਿ ਉਥਾਪੇ ਸਤਿਗੁਰੁ ਕਿਨੇ ਨ ਪਾਇਓ ਜਾਇ ॥ ੨੯ ॥ ਤਿਸਕਾ ਪ੍ਰਮਾਰਥ ॥ ਸੁਣ ਬੱਚਾ ਆਜਿੱਤਿਆ ਜੋ ਪੁਰਖ ਗਊ ਮਾਰਕੇ ਜੋ ਤੀਰਥ ਜਾਂਦੇ ਹੈਨ ਸੋ ਹੱਤਿਯਾ ਨਾਹੀਂ ਉਤਰਦੀ ਅਰ ਜੋ ਸਾਧਾਂ ਕੀ ਨਿੰਦਿਆ ਕੀ ਹੱਤਿਯਾ ਹੈ ਸੋ ਭੀ ਨਾਹੀਂ ਉਤਰਦੀ ਭਾਂਵੇ ਅਨੇਕ ਤੀਰਥ ਕਰੇ ਭਾਂਵੇ ਅਨੇਕ ਪੁੰਨ ਕਰੇ ਭਾਵੇਂ ਤਪ ਕਰੇ ਸਾਧ ਕੇ ਨਿੰਦਕ ਕੇ ਪਾਪ ਨਾਹੀਂ ਉਤਰਦੇ ਤਾਂ ਫੇਰ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਕਲਜੁਗ ਕੇ ਜੋ ਗੁਰੂ ਹੋਵਨਗੇ ਤਿਨਾਂ ਕੀ ਸੁਖਸ਼ਰੀਣੀ ਕਾ ਕਿਆ ਫਲ ਹੋਵੇਗਾ ॥ ਸ਼ਲੋਕ ॥ ਸੁੱਖ ਸ਼ਰੀਨੀ ਜੋ ਨਰ ਕਰੇ ਸੋ ਲੱਖ ਚਉਰਾਸੀਹ ਜੂਨ ਫਿਰ ਆਵੈ॥ਜੋ ਚਾਉ ਤਮਾਸ਼ੇ ਬਾਧਿਆ ਸੋ ਪੱਛੋਤਾਵੇ ॥ ਸਰਿ ਡੂਗਰ ਅਸਗਾਹ ਹੈ ਕਿਉਂ ਮਾਰਗ ਪਾਵੇ ॥ ਨਾਨਕ ਸਤਿਗੁਰ ਤਾਂ ਮਿਲੇ ਜਾਂ ਸੱਚ ਸਮਾਵੈ ॥ ੩੦ ॥ ਤਿਸਕਾ ਪਰਮਾਰਥ ॥ ਸੁਣ ਬੱਚਾ ਅਜਿੱਤਿਆ ਕਲਜੁਗੀ ਜੋ ਸੁਖ ਸ਼ਰੀਨੀਆਂ ਮੰਨਨਗੇ ਸੋ ਝੂਠਿਆਂ ਥਾਵਾਂ ਨੂੰ ਮੰਨਨਗੇ ਪੀਰਾਂ ਅਰ ਗੁਰਾਂ ਕੋ ਮੰਨਨਗੇ ਸੋ ਫੇਰ ਚਉਰਾਸੀ ਭਰਮਨਗੇ ਏਹ ਕਲਜੁਗ ਕੇ ਪੀਰ ਅਰ ਗੁਸਾਈਂ ਜੋ ਹੋਵਨਗੇ ਸੋ ਕੱਚੇ ਗੁਰੂ ਹੋਵਨਗੇ ਬਿਨਾਂ ਸਤਿਗੁਰਾਂ ਦੇ ਇਨਾਂ ਕਾ ਛੁਟਕਾਰਾ ਨਹੀਂ ਹੁੰਦਾ ਪਰ ਚਾਉ ਤਮਾਸ਼ੇ ਪਿੱਛੇ ਦੁਨੀਆਂ ਰੀਝੇਗੀ ਸੋ ਓਹ ਚਾਉ ਤਮਾਸ਼ੇ ਗੁਰੂ ਕੇ ਹੋਵਨਗੇ ਅਰ ਬੰਦਗੀ ਭੀ ਦੁਨੀਆਂ ਦੀ ਦੇਖੋ ਦੇਖੀ ਵਾਸਤੇ ਕਰਨਗੇ ਦੁਨੀਆਂ ਕੀ ਜੁਗਤ ਤੇ ਮੁਕਤਿ ਨਾਹੀਂ ਅਰ

ਸਰ ਭੂਗਰ ਜੋ ਹੈ ਸੋ ਸ੍ਰੀ ਸਤਿਗੁਰ ਕਰਨਹਾਰੇ ਹੈਨ ਸੋ ਅਗਮ ਦਇਆਲ ਬਿਅੰਤ ਪਰੇ
ਤੇ ਪਰੇ ਹੈ ਬੇਸ਼ੁਮਾਰ ਹੈ ਸੋ ਬਿਨਾਂ ਸਤਿਗੁਰੂ ਉਸਦਾ ਥਾਉਂ ਨਾਹੀਂ ਦਿੱਸਦਾ ਜੋ ਸਤਿਗੁਰੂ
ਕਉ ਮਿਲਿਆ ਸੋ ਸਚਿਆਰ ਹੋਯਾ ਦੁਨੀਆ ਕੇ ਮਾਰਗ ਛੱਡੇ ਸਤਿਗੁਰੂ ਕੇ ਮਾਰਗ ਚੱਲੇ
ਸਤਿਗੁਰੂ ਕਾ ਮਾਰਗ ਕਉਣ ਹੈ ਸੱਚ ਸ਼ਬਦ ਹੈ ਸ਼ਬਦ ਨਾਲ ਰਚੇ ਤਾਂ ਸਤਿਗੁਰੂ ਮਿਲੇ
ਸੱਚ ਮੇਂ ਸਮਾਵੇ ਜੂਨੀ ਭਰਮੇ ਨਾਹੀਂ ॥ ਸ਼ਲੋਕ ॥ ਫੰਧੀ ਦਰ ਬਾਜ਼ਾਰ ਦੇਵਾਨੇ
॥ ਪਸਰੇ ਕੇਸੂ ਫੂਲ ਫੁਲਾਨੇ ॥ ਕਰੇ ਮੋਹ ਤ੍ਰਿਯਾ ਲਾਵੇ ਅੰਗ ॥ ਨਾਨਕ ਚਉਰਾਸੀ ਕਾ ਪਾਵੈ
ਸੰਗ ॥ ੩੧ ॥ ਤਿਸਕਾ ਪਰਮਾਰਥ ॥ ਸੁਣ ਬੱਚਾ ਅਜਿੱਤਿਆ ਓਹ ਕੈਸੇ
ਮਰਦ ਹੋਵਨਗੇ ਜੋ ਕੋਈ ਸਤਿਗੁਰੂ ਕੇ ਜਾਨਣੇ ਵਾਲਾ ਸਾਧ ਹੋਵੇਗਾ ਤਿਸ ਕੇ ਜੀਅ ਕੇ
ਲਾਗੂ ਹੋਵਨਗੇ ਅਤੇ ਬਜਾਰ ਜੋ ਕਰਨਗੇ ਜਿਉਂ ਬਜਾਰ ਮਹਿ ਕਰੂੰਜੜੇ ਭਠਿਆਰੇ ਲੜਦੇ
ਹੈਨ ਤਿਉਂ ਓਹ ਲੜ ਪਵਨਗੇ ਅਰ ਬਾਤਾਂ ਜੋ ਕਰਨਗੇ ਸੋ ਦੇਵਾਨਿਆਂ ਕੀਆਂ ਹੀ ਕਰਨਗੇ
ਜਿਉਂ ਕੇਸੂ ਫੁੱਲਾਂ ਕਾ ਗੁੱਛਾ ਖਿੜ ਪਉਂਦਾ ਹੈ ਤਿਉਂ ਉਨਾਂ ਦਾ ਰੰਗ ਟੁੱਟ ਜਾਵੇਗਾ ਓਹ ਆਪ
ਵਿੱਚ ਅਕੱਠੇ ਨ ਹੋਵਨਗੇ ਓਨਾਂ ਦਾ ਮੋਹ ਤਿਰੀਯਾ ਸੰਗ ਲਗ ਜਾਵੇਗਾ ਸਤਿਗੁਰੂ ਤੇ ਓਹ
ਬੇਮੁਖ ਹੋਇ ਜਾਵਨਗੇ ਓਹ ਚਉਰਾਸੀ ਭਰਮਨਗੇ ਤਾਂ ਫੇਰ ਅਜਿੱਤੇ ਰੰਧਾਵੇ ਅਰਦਾਸ
ਕੀਤੀ ਜੀ ਸੱਚੇ ਪਾਤਸ਼ਾਹ ਜੀ ਤੇਰੇ ਘਰ ਘਰ ਸਿੱਖ ਕਹਾਈਅਨਗੇ ਸੋ ਪੜ੍ਹਨਗੇ ਗਾਵਨਗੇ
ਤਿਨਕੀ ਗੱਲ ਕਿਉਂਕਰ ਹੋਵੇਗੀ ਤਾਂ ਫੇਰ ਸਤਿਗੁਰੂ ਜੀ ਕਾ ਬੋਲਣਾ ਹੋਯਾ

ਸ਼ਲੋਕ ॥ ਲੁਕਮੇ ਜੱਗ ਗਿਰਾਸਿਆ ਲੁਕਮੇ ਕੀ ਮਹਿਮਾ ਖ਼ੂਬ ॥ ਲੁਕਮੇ ਵਿੱਚਹੁ
ਗਿਰਾਸਿਆ ਕਲੀ ਕਾਲ ਫਾਬਾ ਸਿੰਘ ਕਰਤੂਬ ॥ ਗਦਹਾ ਚੜ੍ਹਕੈ ਨਿੱਕਲੈ ਬਹਿ ਬਹਿ ਹੀਂ
ਗਹਿ ਬਾਨ ॥ ਫਿੱਟ ਅਵੇਹਾ ਖਾਇਆ ਸਿਰ ਮਾਰੈ ਸ਼ੈਤਾਨ ॥ ੩੨ ॥ ਤਿਸਕਾ ਪਰਮਾਰਥ
ਸੁਣ ਭਾਈ ਅਜਿੱਤਿਆ ਕਲਜੁਗ ਕੇ ਵਿਚ ਗੁਰੂ ਕੇ ਸਿੱਖ ਥੋੜੇ ਹੋਵਨਗੇ ਐਸਾ ਵਖਤ ਭੀ
ਆਵੇਗਾ ਜਿੱਥੇ ਟੁਕੜਾ ਖਾਵਨਗੇ ਤਿੱਥੇ ਹੀ ਪੜ੍ਹਨਗੇ ਓਥੇ ਹੀ ਗੁਰੂ ਕਹਿਨਗੇ ਓਥੇ ਹੀ ਗਾਵਨ
ਗੇ ਅਜੇਹੀ ਜਿਨਸ ਕੀ ਸਿੱਖੀ ਹੋਵੇਗੀ ਜਿਸਕਾ ਖਾਵਨਗੇ ਤਿਸ ਕਉ ਸਲਾਹਨਗੇ ਸਤਿਗੁਰੂ
ਤੇ ਭੁੱਲ ਜਾਵਨਗੇ ਸੋ ਲੁਕਮਾ ਇਹ ਹੋਇ ਲੱਗੇਗਾ ਜਿਉਂ ਸਿੰਘ ਕਾਲ ਕੀ ਫਾਸੀ ਵਿੱਚ
ਫਾਸਦਾ ਹੈ ਖਾਣਾ ਪੀਣਾਂ ਭੁੱਲ ਜਾਂਦਾ ਹੈਸੁ ਜੀਅ ਕੀ ਪਉਂਦੀ ਹੈਸੁ ਤਿਉ ਓਨਾਂ ਕਉ ਭੀ
ਇਕ ਦਿਨ ਜੀ ਕੀ ਪਵੇਗੀ ਖਾਣਾ ਪੀਣਾ ਭੁੱਲ ਜਾਵੇਗਾ ਜਿਉਂਕਰ ਗਧਾ ਮਸਤ ਹੋਇਕਰ
ਹੀਂਗਦਾ ਹੈ ਤਿਉਂ ਓਹ ਗਾਵਨਗੇ ਇਕ ਦਿਨ ਜਮ ਕੇ ਹਵਾਲੇ ਹੋਵਨਗੇ ਤਾਂ ਬਿਲਲਾਵਨਗੇ
ਦੁਖ ਪਾਵਨਗੇ ਤਾਂ ਆਖਨਗੇ ਜੋ ਫਿੱਟੇ ਮੂੰਹ ਇਸ ਅਸਾਡੇ ਖਾਧੇ ਦਾ ਜੋ ਇਹ ਹਵਾਲ ਹੋਯਾ ਹੈ
ਆਖਨਗੇ ਜੋ ਅਸੀ ਗੁਰੂ ਤੇ ਭੁੱਲੇ ਹਾਂ ਤਾਂ ਫੇਰ ਓਹ ਵਕਤ ਪਾਵਨਗੇ ਨਾਹੀਂ ਫੇਰ ਬਖ਼ਸ਼ੀਅਨਗੇ
ਨਾਹੀਂ ਕਰੋਂ ਜੋ ਖਾਨਾ ਦਾਨਾ ਗੁਰੂ ਜੀ ਦਾ ਅਰ ਸਲਾਹਣਾ ਮਨੁੱਖ ਦਾ ਪੱਛੋਤਾਵਨਗੇ ਤਾਂ ਅਜਿੱਤੇ
ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਕੋਈ ਜੋ ਕਿਸੀ ਕੀ ਸੇਵਾ ਕਰਦਾ ਹੈ ਸੋ ਥਾਇ

ਪਵੇਗੀ ਕਿ ਬਿਰਥੀ ਜਾਇਗੀ ਤਾਂ ਫੇਰ ਸ੍ਰੀ ਗੁਰੂ ਬਾਬੇ ਕਾ ਬੋਲਣਾ ਹੋਯਾ॥ ਸ਼ਲੋਕ ॥ ਸੇਵਕ ਮੋਹਨਿ ਵਿਟੋਲੈ॥ਕਾਗ ਜੋਨ ਵਿਸਟਾ ਫੋਲੈ॥ ਕਰੈ ਸੇਵਾ ਸਤਿਗੁਰੂ ਨ ਭਾਵੈ॥ਸੋ ਸੇਵਕ ਸੇਵਾ ਖੋਇ ਜਾਵੈ॥ ਲਿਖਿਆ ਲੇਖ ਨਾਹੀ ਧੁਰਿ ਰੰਗ॥ ਨਾਨਕ ਤਿਸ ਤੇ ਚੁੱਪੈ ਚੰਗ ॥ ੩੩॥ ਤਿਸਕਾ ਪਰਮਾਰਥ ॥ ਜੋ ਸੇਵਕ ਹੋਇਕੇ ਗਰਬੈ ਜੋ ਮੈਂ ਅਜੇਹੀ ਸੇਵਾ ਕਰਦਾ ਹਾਂ ਮੈਂ ਭੀ ਕੁਛ ਹੋਯਾ ਹਾਂ ਤਿਸਕੀ ਜੂਨ ਕਾਗ ਦੀ ਹੋਂਦੀ ਹੈ ਓਸਦੇ ਮੂੰਹ ਵਿੱਚ ਵਿਸ਼ਟਾ ਮਿਲਦੀ ਹੈ ਜੋ ਕੁਛ ਕਰਕੇ ਮਨ ਵਿੱਚ ਗਰਬ ਕਰਦਾ ਹੈ ਅਰ ਆਖਦਾ ਹੈ ਜੋ ਮੈਂ ਗੁਰੂ ਕਉ ਕੁਛ ਦੇਂਦਾ ਹਾਂ ਅਰ ਗੁਰੂ ਕੇ ਭਾਣੇ ਚੱਲੇ ਨਾਹੀਂ ਤਾਂ ਓਹ ਸੇਵਕ ਗੁਰੂ ਕੋ ਨਾਹੀਂ ਭਾਉਂਦਾ ਓਹ ਸੇਵਾ ਆਪਣੀ ਖੋਇ ਜਾਂਦਾ ਹੈ ਲਿਖਿਆ ਲੇਖ ਨਾਹੀਂ ਧੁਰ ਅੰਗ॥ ਉਨਾਂ ਦੇ ਸਿਰ ਧੁਰ ਦਾ ਲੇਖ ਲਿਖਿਆ ਹੋਯਾ ਹੈ ਸੋ ਟਲਣੇ ਕਾ ਨਾਹੀਂ ਓਹ ਦੇਖੋ ਦੇਖੀ ਸੇਵਾ ਕਰਦੇ ਹੈਨ ਪਰ ਰੰਗ ਨਾਹੀਂ ਲਗਦਾ ਅਤੇ ਚੁੱਪ ਚੰਗੀ ਹੈ ਸੋ ਕੀ ਹੈ ਸੋ ਬੁਧ ਹੈ ਜਿਉਂ ਕਰ ਸੰਤੋਖ ਮੇਂ ਰਹੇ ਤਾਂ ਇਸ ਸੇਵਾ ਤੇ ਫਲ ਲਗਦਾ ਹੈ ਨਾਨਕ ਤਾਂਤੇ ਚੁੱਪ ਚੰਗੀ ਹੈ ਤਾਂ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਕਲੀ ਕਾਲ ਕੇ ਵਿਖੇ ਸੰਸਾਰੀ ਸਾਧ ਕਿਸਨੋਂ ਕਹਿਨਗੇ ਅਰ ਕਿਸਨੂੰ ਪੂਜਨਗੇ ਤਾਂ ਫੇਰ ਬੋਲਣਾ ਹੋਯਾ॥ ਸ਼ਲੋਕ ॥ ਸਾਧ ਕਹਾਇ ਮੁਖ ਬੁਰਾ ਜੋ ਬੋਲੇ॥ ਜੀਆਂ ਘਾਤ ਕਰ ਅਨਰਥ ਤੋਲੇ॥ ਲਹੈ ਸਜ਼ਾਇ ਦਰਗਹਿ ਨਾਹੀ ਢੋਈ॥ ਕਹੁ ਨਾਨਕ ਤਿਨ ਮਿਲਿਆਂ ਮੁਕਤ ਨ ਹੋਈ॥ ੩੪ ॥ ਤਿਸਕਾ ਪਰਮਾਰਥ ਗੁਰੂ ਜੀ ਕਹੈਂ ਭਾਈ ਅਜਿੱਤਿਆ ਕਲੀ ਕਾਲ ਵਿਖੇ ਜਿਨਾਂ ਨੂੰ ਸੰਸਾਰ ਸਾਧ ਕਰਕੇ ਪੂਜੇਗਾ ਸੋ ਕੁਚਲਣ ਚਾਲ ਚੱਲਣਗੇ ਕੁਬਾਨ ਬੋਲਨਗੇ ਓਹ ਸਾਧ ਕਰਕੇ ਮੱਥਾ ਟੇਕਨ ਜਾਵਨਗੇ ਅਤੇ ਓਹ ਅੱਗੋਂ ਬੁਰਾ ਬੋਲਣਗੇ ਅਤੇ ਮਨ ਤੇ ਦਇਆ ਨ ਹੋਵੇਗੀ ਬੇਮੇਹਰ ਹੋਵਨਗੇ ਸੋ ਆਨਰਥ ਕਉ ਤੋਲਨਗੇ ਅਤੇ ਓਹ ਅਤਿ ਸਜਾਇ ਪਾਵਨਗੇ ਦਰਗਹਿ ਢੋਈ ਨਾ ਮਿਲੇਗੀ ਓਹ ਚੌਰਾਸੀ ਫੇਰ ਪਾਵਨਗੇ ਅਤੇ ਨਰਕ-ਗਾਮੀ ਹੋਵਨਗੇ ਅਤੇ ਜੋ ਕੋਈ ਉਨਾਂ ਕਉ ਪੂਜੇਗਾ ਸੋ ਮੁਕਤ ਨਾ ਪਾਵੇਗਾ ਅਤੇ ਨਿਹਫਲ ਜਾਵੇਗਾ ਨਾਨਕ ਤਿਨ ਮਿਲਿਆ ਮੁਕਤ ਨ ਹੋਈ ਤਾਂ ਅਜਿੱਤੇ ਰੰਧਾਵੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੋ ਸਾਧ ਤੇਰੇ ਮਨ ਭਾਣੇ ਹੈਨ ਤਿਨਕੀ ਕਿਆ ਚਾਲੀ ਹੈ ਤਾਂ ਬੋਲਣਾ ਹੋਯਾ॥

ਸ਼ਲੋਕ ॥ ਸਾਧ ਕੀ ਮਹਿਮਾਂ ਬੇਦ ਨ ਜਾਣੈ ਓਹ ਗਰਭ ਜੋਨ ਨਹੀਂ ਆਏ॥ ਓਹ ਬੁਰਾ ਨ ਬੋਲਣ ਕੁਬਚਨ ਨ ਬੋਲਹਿ ਗੁਰਮੁਖ ਸ਼ਬਦ ਸਮਾਏ॥ ਸਦਾ ਹਜੂਰ ਰਹੇ ਸੰਗ ਰਾਤੇ ਮਾਤੇ ਸਦਾ ਖੁਮਾਰੀ॥ ਰਾਗ ਨਿਰੰਤਰ ਮਿਲਹਿ ਨਿਵਾਸੀ ਸਹਜਿ ਲਗੀ ਧੁਨ ਕਾਰੀ॥ ਗੁਪਤ ਬਾਣੀ ਕੋ ਵਿਰਲਾ ਬੂਝੇ ਕਛੂ ਨ ਜਾਏ ਕਹਿਣਾ॥ ਕਹੁ ਨਾਨਕ ਤਿਨ ਹੋਇ ਪਰਾਪਤਿ ਜਿਸ ਪੂਰਬ ਲਿਖੇ ਕਾ ਲਹਿਣਾ॥ ੩੫॥ ਤਿਸਕਾ ਪਰਮਾਰਥ ਭਾਈ ਅਜਿੱਤਿਆ ਸਾਧ ਕੀ ਮਹਿਮਾਂ ਬੇਦ ਭੀ ਨਹੀਂ ਜਾਨਤਾ ਬੇਦ ਜੋ ਹੈ ਸੋ ਤ੍ਰਿਹ ਗੁਣਾਂ ਕੀਆਂ ਬਾਤਾਂ ਕਰਤਾ ਹੈ ਚਉਥੇ ਗੁਣ ਕਉ ਨਾਹੀਂ ਜਾਣਤਾ ਚਉਥਾ ਬੇਦ ਜੋ ਹੈ ਸੋ ਸੰਤ ਹੀ ਹੈਨ ਤਿਨਾਂ

ਕੀ ਬੇਦ ਕੋ ਭੀ ਖ਼ਬਰ ਨਾਹੀਂ ਅਤੇ ਸੰਤਾਂ ਕੀ ਖ਼ਬਰ ਓਹ ਅਕਾਲ ਪੁਰਖ ਆਪ ਹੀ ਜਾਣੇ ਅਥਵਾ ਸੰਤਾਂ ਕੀ ਮਹਿਮਾ ਸੰਤ ਹੀ ਜਾਨਹਿ ਓਹ ਅੰਤਰ ਆਤਮੇ ਕੇ ਸਮਾਇ ਰਹੇ ਹੈਨਅਨਹਦ ਸ਼ਬਦ ਕੇ ਸਾਥ ਉਨਕੀ ਆਠ ਪਹਿਰ ਲਿਵ ਲਾਗ ਰਹੀ ਹੈ ਅਤੇ ਖ਼ੁਮਾਰੀ ਉਤਰਤੀ ਨਾਹੀਂ ਨਾਮ ਦੇ ਸੰਗ ਰਚ ਰਹੇ ਹੈਨ ਦੁਨੀਆਂ ਕੀ ਸੁਰਤਿ ਭੁਲ ਗਈ ਹੈ ਸੱਤ ਗੁਰੂ ਨਾਲ ਸਮਾਏ ਤਾਂ ਕਉਣ ਬੋਲੇ ਤੇ ਕਉਣ ਬਚਨ ਹੋਇ ਜਬ ਐਸਾ ਹੂਆ ਤਬ ਸੰਸਾਰ ਤੇ ਉਲਟਾ ਹੋਯਾ ਅਤੇ ਬਾਣੀ ਭੀ ਉਸਕੀ ਉਲਟੀ ਹੋਇ ਜਾਤੀ ਹੈ ਕਉਣਸਮਝੇ ਕਉਣਬੀਚਾਰੇ ਕੋਈ ਗੁਰਮੁਖ ਸਮਝੇ ਜਿਸਕੋ ਪੂਰਬ ਕਾ ਲਹਿਣਾ ਹੋਵੇਗਾ ਜਿੱਥੇ ਸੰਤ ਹੋਵਨਗੇ ਓਥੇ ਕਲੀ ਕਾਲ ਦੇ ਲੋਕ ਉਨਾਂ ਦੀ ਨਿੰਦਾ ਕਰਨਗੇ ਉਨਾਂ ਕੋ ਚੋਰ ਯਾਰ ਕਹਿਨਗੇ ਤਾਂ ਫੇਰ ਅਜਿੱਤੇ ਰੰਧਾਵੇ ਨੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਉਸ ਵਖਤ ਕਿਸੇਨੂੰ ਸਨਮੁਖ ਰੱਖੇਗਾ ਕਿ ਨਹੀਂ ਸ੍ਰੀ ਗੁਰੂ ਨਾਨਕ ਜੀ ਕਹੈਂ ਬਚਾ ਜਿਸਦੇ ਪੂਰਬ ਮਸਤਕ ਲੇਖ ਲਿਖਿਆ ਹੈ ਸੋ ਹੋਵੇਗਾ ਤਿਸਨੋਂ ਏਹ ਵਸਤ ਪ੍ਰਾਪਤ ਹੋਵੇਗੀ ॥ ਸ਼ਲੋਕ ॥ ਗੁਹਜ ਕਥਾ ਲੇ ਮਨ ਮਹਿ ਰਾਖੈ॥ ਓਅੰਕਾਰ ਅੱਖਰ ਚਿਤ ਮਹਿ ਭਾਖੈ ॥ ਕਰੇ ਨਮਸਕਾਰ ਪੂਰੇ ਗੁਰਦੇਵਾ ॥ ਨਾਨਕ ਮਿਲਿਐ ਅਲਖ ਅਭੇਵਾ ॥ ੩੬ ॥ ਤਿਸਕਾ ਪਰਮਾਰਥ ॥ ਬੱਚਾ ਅਜਿੱਤਿਆ ਗੁਹਜ ਕਥਾ ਜੋ ਹੈ ਸੋ ਸ਼ਬਦ ਹੈ ਤਿਸਕੋ ਵਿਰਲਾ ਹੀ ਮਨ ਵਿੱਚ ਰੱਖੇਗਾ ਅਰ ਅੱਖਰ ਜੋ ਭਾਖੇ ਸੋ ਕੀ ਭਾਖੇ ਅੱਖਰ ਜੋ ਹੈ ਸੋ ਏਕੰਕਾਰ ਹੈ ਸ੍ਰਿਸ਼ਟ ਕਰਤਾ ਉਨਕੀ ਦੀਖਿਆ ਸੱਚ ਸ਼ਬਦ ਹੈ ਤਾਂ ਓਹ ਸੱਚ ਸ਼ਬਦ ਕਿਸਤੋਂ ਪਾਈਐ ਸੋ ਪੂਰੇ ਗੁਰੂ ਤੋਂ ਪਾਈਐ ਤੂੰ ਕਰ ਨਮਸਕਾਰ ਪੂਰੇ ਗੁਰਦੇਵ ਕੋ ਨਾਨਕ ਮਿਲੀਐ ਅਲਖ ਅਭੇਵ ਸੋ ਮਨ ਕਿਤੇ ਬਾਤ ਪਰ ਭਿਜਦਾ ਨਾਹੀਂ ਸੋ ਸੱਚ ਸ਼ਬਦ ਪਰ ਭਿਜਦਾ ਹੈ ਤਾਂ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਕਿਛ ਪੁੰਨ ਦਾਨ ਭੀ ਫਲਦਾ ਹੈ ਕਿ ਨਹੀਂ ਤਾਂ ਬੋਲਣਾ ਹੋਯਾ

ਸ਼ਲੋਕ ॥ ਕਰੈ ਦਾਨ ਜੋ ਗੁਰਕੋ ਭਾਵੈ ॥ ਉਹ ਫਿਰ ਨਹੀਂ ਫੂਲੇ ਜਨਮ ਨ ਆਵੈ ॥

ਨਾਨਕ ਸੱਚੀ ਦਰਗਹਿ ਪਹਿਦਾ ਜਾਵੈ ॥ ੩੭ ॥ ਤਿਸਕਾ ਪ੍ਰਮਾਰਥ ॥ ਸੁਣ ਭਾਈ ਅਜਿੱਤਿਆ ਏਹ ਜੋ ਦਾਨ ਕਰਦੇ ਹੈਨ ਸੋ ਸਉਦਾ ਕਰਦੇ ਹੈਨ ਸੋ ਕੈਸਾ ਸਉਦਾ ਕਰਦੇ ਹੈਨ ਜੋ ਮੇਰੇ ਦੂਣੇ ਹੋਵਨ ਜਾਂ ਸਵਾਏ ਹੋਸਨ ਅਰ ਕਹਿੰਦਾ ਹੈ ਜੋ ਮੈਂ ਕਰਦਾ ਹਾਂ ਸੋ ਮੈਂ ਪਾਵਾਂਗਾ ਜੋ ਦਾਨ ਕਰਕੇ ਫਲਤਾ ਹੈ ਸੋ ਫੇਰ ਗਰਭ ਮਹਿ ਆਵਤਾ ਹੈ ਅਤੇ ਜੋ ਸਤਿ ਗੁਰੂ ਨੂੰ ਦਾਨ ਭਾਵਦਾ ਹੈ ਸੋਈ ਅੱਛਾ ਹੈ ਤਾਂ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਜੀ ਓਹ ਕੇਹੜਾ ਦਾਨ ਹੈ ਜੋ ਸਤਿਗੁਰੂ ਨੂੰ ਭਾਂਵਦਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹੈਂ ਬੱਚਾ ਅਜਿੱਤਿਆ ਸਤਿਗੁਰਾਂ ਨੂੰ ਏਹ ਦਾਨ ਭਾਂਵਦਾ ਹੈ ਜੋ ਸਿੱਖ ਸਤਗੁਰਾਂ ਦੇ ਨਮਿੱਤ ਦਾਨ ਕਰੇ ਅਤੇ ਕਰੇ ਕਿਆ ਜੋ ਆਪਨਾ ਆਪ ਨਾ ਜਣਾਵੇ ਅਤੇ ਜੋ ਕੁਛ ਕਰਦਾ ਹੈ ਤਾਂ ਆਖਦਾ ਹੈ ਜੋ ਮੇਰਾ ਇਸਮੇਂ ਕੁਛ ਨਹੀਂ ਸਭ ਕੁਛ ਸ੍ਰੀ ਗੁਰੂ ਕਾ ਹੈ ਤੇ ਦਾਤਾ ਭੁਗਤਾ ਸਤਗੁਰੂ ਆਪ ਹੈ ਔਰ ਸਾਸ ਸਾਸ ਸ੍ਰੀ ਗੁਰੂ ਜੀ ਕਾ ਜਾਪ ਕਰੇ ਹੇ ਅਜਿੱਤਿਆ ਨਾਮ ਤੁੱਲ ਕੁਛ ਅਵਰ ਨਾਹੀਂ ਹੇ ਬੱਚਾ ਉਸਕਾ ਦਾਨ ਸਤਿਗੁਰਾਂ ਕੋ ਭਾਂਵਦਾ

ਹੈ ਓਹ ਦਾਨ ਫਿਰ ਫੁਲਤਾ ਨਹੀਂ ਫੁਲਤਾ ਏਹ ਹੈ ਜੋ ਗਰਭ ਜੂਨ ਮੇਂ ਨਹੀਂ ਆਵਤਾ ਓਹਸੱਚੇ ਸੱਚ ਸਮਾਵਤਾ ਹੈ ਅਰ ਸੱਚੀ ਦਰਗਹਿ ਪਹਿਰਿਆ ਜਾਵੇਗਾ॥ ਸ਼ਲੋਕ ॥ਆਦਪੁਰਖ ਤ੍ਰੈ ਸਭ ਭਰਪਾਨੀ ਨੈਨੀ ਨੀਂਦ ਬਿਲੋਵੈ॥ ਜੋ ਕੁਛ ਕਰਣਾ ਸੋ ਕਰ ਰਹਿਆ ਬਹੁਰ ਨਾ ਕਰਣਾ ਹੋਵੈ॥ ੩੮॥ ਤਿਸਕਾ ਪਰਮਾਰਥ ॥ ਭਾਈ ਅਜਿੱਤਿਆ ਸਭ ਕੁਛ ਆਦਿਪੁਰਖ ਕਾ ਕਰਣਾ ਹੋਂਦਾ ਹੈ ਜਿਉਂ ਤਿਸ ਭਾਵੇਗਾ ਤਿਉਂ ਹੀ ਕਰੇਗਾ ਇਕ ਸਮਾ ਐਸਾ ਆਵੇਗਾ ਭਾਈ ਗੁਰੂ ਕਾ ਦਰਸ਼ਨ ਕਰਮਾਂ ਕਰ ਹੋਵੇਗਾ ਤੇ ਗੁਰੂ ਆਪਣੇ ਵੈਰਾਗ ਵਿੱਚ ਰਹੇਗਾ ਅਤੇ ਸਿੱਖ ਪੁੱਤ੍ਰ ਕੋਈ ਨਜ਼ਦੀਕ ਨਾ ਆਵੇਗਾ ਬੱਚਾ ਬਾਣੀ ਗੁਰੂ ਕੀ ਅਗਮ ਅਗਾਧ ਹੈ ਪਰ ਏਹ ਪੰਜਾਂ ਮਹਿਲਾਂ ਵਿੱਚ ਹੋਵੇਗੀ ਜਾਂ ਪੰਜਵਾਂ ਜਾਮਾ ਗੁਰੂ ਪਾਵੇਗਾ ਤਾਂ ਮੁਹਿਰ ਹੋਵੇਗੀ ਤਿਸਤੇ ਪਿੱਛੇ ਗੁਰੂ ਭਾਣੇ ਕਾ ਖ਼ਸਮ ਹੋਵੇਗਾ ਓਸ ਸਮੇ ਹੋਰ ਹੀ ਸਾਂਗ ਗੁਰੂ ਕਰੇਗਾ ਪਰ ਜਦੋਂ ਗੁਰੂ ਨਾਵਾਂ ਜਾਮਾ ਪਹਿਰੇਗਾ ਅਤੇ ਛੀਵੀਂ ਪਾਤਸ਼ਾਹੀ ਬਾਬਰ ਕੀ ਹੋਵੇਗੀ ਤਿਸਸਮੇਬੱਚਾ ਅਜਿੱਤਿਆ ਅਸੀ ਆਪਨਾ ਆਪ ਤਜਾਂਗੇ ਬੱਚਾ ਤਿਸ ਸਮੇ ਇਕ ਵੱਡਾ ਰੋਜ਼ ਵਰਤੇਗਾ॥ ਸ਼ਲੋਕ ਮਲੇਛ ਜਾਮਾ ਬਹੁਤ ਹੋਇਕੈ ਕਰੇ ਹਿੰਦੂਆਂ ਪਰ ਜੋਰ॥ ਇਕ ਵਰਣ ਸਭ ਸ੍ਰਿਸ਼ਟ ਹੋਏ ਵਰਤੇ ਹੋਵੇ ਧੁੰਧੂਕੋਰ॥ ਹਿੰਦ ਧਰਮ ਕੇ ਕਾਰਣੇ ਕਰੋਂਗਾ ਭਾਰੀ ਸਾਂਗ॥ਨਾਵਾਂ ਜਾਮਾ ਪਲਟ ਕੇ ਦਸਵਾਂ ਪਹਿਰੋਂ ਤਾਂਗ॥ ਜੈਕਾਰ ਕਰੇ ਸਭ ਜਗਤ ਮੇਂ ਓਹੀ ਨਾਨਕ ਸ਼ਾਹ॥ ਸੰਤ ਜਨਾਂ ਕੇ ਕਾਰਣੇ ਦੁਸ਼ਟਾਂ ਮਾਰੇ ਧਾਇ॥ ੩੯॥ ਤਿਸਕਾ ਪਰਮਾਰਥ ॥ ਭਾਈ ਅਜਿੱਤਿਆ ਓਹ ਅਜੇਹਾ ਸਮਾ ਆਵੇਗਾ ਜੋ ਮਲੇਛ ਹਿੰਦੂਆਂ ਪਰ ਬਹੁਤ ਜ਼ੋਰ ਕਰਨਗੇ ਅਤੇ ਮਲੇਛ ਕਹੇਗਾ ਕਿ ਜਹਾਂ ਤਕ ਮੇਰੀ ਪਾਤਸ਼ਾਹੀ ਹੈ ਤਹਾਂ ਤੀਕਰ ਹਿੰਦੂ ਸਭ ਇਕ ਵਰਣ ਹੋਇ ਜਾਨ ਅਤੇ ਜੋ ਕੋਈ ਹਿੰਦੂਆਂ ਦੇ ਪੀਰ ਹੈਨ ਔਰ ਠਾਕਰਦੁਆਰੇ ਤੇ ਤੀਰਥ ਹੈਂ ਸਭ ਕੋ ਬੰਦ ਕਰ ਲੇਵੋਂਗਾ ਤਾਂ ਹਿੰਦੂਆਂ ਕੋ ਕੋਈ ਉਪਾਵ ਹੱਥ ਨਾ ਆਵੇਗਾ ਜਹਾਂ ਤੀਕਰ ਹਿੰਦੂ ਹੈਨ ਸਭ ਸੁੰਨ ਹੋਇ ਜਾਵੇਂਗੇ ਤਿਸ ਕਰਕੇ ਸੰਤ ਜਨਾਂ ਕਉ ਬਹੁਤ ਕਸੀਸ ਪਹੁਚੇਗੀ ਭਾਈ ਅਜਿੱਤਿਆ ਤਿਸ ਸਮੇ ਸੰਤਾਂ ਕੇ ਕਾਰਣ ਔਰ ਗਊ ਬ੍ਰਹਮਣਾਂ ਦੇ ਪਿੱਛੇ ਗੁਰੂ ਆਪਨੇ ਸੀਸ ਉੱਪਰ ਭਾਰ ਲੇਵੇਗਾ ਤਿਸ ਅਸਥਾਨ ਆਪਨੀ ਦੇਹੀ ਅਰਪ ਦੇਵੇਗਾ ਅਤੇ ਜੰਞੂ ਟਿੱਕੇ ਦੀ ਲਾਜ ਰੱਖ ਲਵੇਗਾ ਅਤੇ ਬੱਚਾ ਅਜਿੱਤਿਆ ਸੰਸਾਰ ਐਸਾ ਭੋਲਾ ਹੋਵੇਗਾ ਗੁਰੂ ਕੀ ਨਿੰਦਾ ਕਰਨਗੇ ਕਹਿਣਗੇ ਜੇ ਗੁਰੂ ਪਾਸ ਕਛ ਹੋਂਦਾ ਤਾਂ ਆਪਨਾ ਆਪ ਜ਼ਾਹਰ ਕਰਦੇ ਅਤੇ ਜੋ ਪ੍ਰਤੀਤ ਵਾਲੇ ਸਿੱਖ ਸੰਤ ਹੋਨਗੇ ਸੋ ਕਹਿਨਗੇ ਧੰਨ ਸਾਡਾ ਸਤਗੁਰੂ ਹੈ ਪਰਮਾਰਥ ਵਾਸਤੇ ਸਤਗੁਰਾਂ ਆਪਣਾ ਆਪ ਤਜ ਦਿੱਤਾ ਹੈ ਬੱਚਾ ਅਜਿੱਤਿਆ ਜੇਕਰ ਉਸ ਸਮੇ ਗੁਰੂ ਆਪਣੀ ਦੇਹੀ ਨਾ ਛੋਡੇਗਾ ਤਾਂ ਜਿੱਥੋਂ ਤੀਕਰ ਹਿੰਦ ਹੋਵੇਗੀ ਸੋ ਸਭ ਇਕ ਵਰਨ ਹੋ ਜਾਵੇਗੀ ਪਰ ਬੱਚਾ ਸੰਤ ਜਨਾਂ ਦੇ ਕਾਰਣੇ ਗੁਰੂ ਸੰਸਾਰ ਕੀ ਰੱਖਿਆ ਕਰੇਗਾ ਅਤੇ ਬੱਚਾ ਫੇਰ ਦਸਵਾਂ ਜਾਮਾ ਅਜੇਹਾ ਪਹਿਰ ਬੈਠੇਗਾ ਜੋ ਜਿੱਥੇ ਸੰਤਾਂ ਦਾ ਦੋਖੀ ਹੋਵੇਗਾ ਉਸਨੂੰ ਥਾਂਇ ਮਾਰੇਗਾ ਫੇਰ ਨਵਾਂ ਧਰਮ ਚਲਾਵੇਗਾ॥ ਸ਼ਲੋਕ ॥ ਬਾਬਾ ਪਹਿਲੇ ਮਹਿਲ

ਸੀ ਦਸਵਾਂ ਪ੍ਰਗਟ ਸੀ ਆਇ ॥ ਜਿਸਨੋਂ ਬਖ਼ਸ਼ੇ ਨਾਨਕਾ ਤਿਸਨੋਂ ਦੇਇ ਬੁਝਾਇ ॥੪੦॥ 

ਤਿਸਕਾ ਪਰਮਾਰਥ ॥ ਭਾਈ ਅਜਿੱਤਿਆ ਏਹ ਜੋ ਪਹਿਲਾ ਸਰੂਪ ਹੈ ਸੋ ਦਸਵਾਂ ਇਸਥੀਂ ਨਿਰਾਲਾ ਹੋਇਗਾ ਅਤੇ ਵਿੱਚ ਵਿੱਚ ਜੋ ਜਾਮੇ ਪਹਿਰੇਗਾ ਸੋ ਸੰਜਮ ਵਿੱਚ ਰਹੇਗਾ ਆਪਣਾ ਆਪ ਸ਼ਬਦ ਵਿੱਚ ਜ਼ਾਹਰ ਕਰੇਗਾ ਪਰ ਦਸਵੇਂ ਜਾਮੇ ਆਪਨਾ ਆਪ ਜ਼ਾਹਰ ਕਰੇਗਾ ਅਤੇ ਆਪਨਾ ਪੰਥ ਹਿੰਦੂਆਂ ਤੇ ਮੁਸਲਮਾਨਾਂ ਤੇ ਨਿਆਰਾ ਪ੍ਰਗਟਾਵੇਗਾ ਅਤੇ ਇਕ ਵਾਕਐਸਾ ਕਰਸੀ ਤਿਸ ਵਾਕ ਸੇ ਸਿੱਖੀ ਕਾ ਮੂਲ ਬੱਝੇਗਾ ਪਰ ਸੁੰਨ ਹੀ ਰਹੇਗਾ ਅਤੇ ਦਰਸ਼ਨ ਅਵੇਹਾ ਹੋਇਗਾ ਜੈਸਾ ਕਰੜੀ ਕਮਾਨ ਦਾ ਤੀਰ ਹੋਂਦਾ ਹੈ ਔਰ ਜੋ ਮਸਤਕ ਲੱਗੇਗਾ ਸੋਉ ਸਦਾਉਧਾਰ ਹੋ ਜਾਵੇਗਾ ਅਤੇ ਜੋ ਕੋਈ ਉਸਕੇ ਬਚਨ ਪਰ ਮੁਹਕਮ ਰਹੇਗਾ ਨਾਤਰ ਸਿਘਣੀ ਜਾਵੇਗੀ ਅਵੇਹਾ ਬਚਨ ਕਰੜਾ ਕਰੇਗਾ ਜੋ ਸਨਮੁਖ ਕੋਈ ਖੜਾ ਨ ਹੋਇ ਸਕੇਗਾ ਹੇਭਾਈਅਜਿੱਤਿਆ ਉਸ ਸਮੇ ਅਵੇਹਾ ਹੋਵੇਗਾ ਕਿ ਕੋਈ ਆਪਨੇ ਗੁਰ ਪੀਰ ਕਉ ਨਾ ਜਾਣੇਗਾ ਨਾ ਸ਼ੋਭਾ ਦੇਵੇਗਾ ਅਤੇ ਆਪੋ ਆਪਣੇ ਮਾਰਗ ਚਲੇਗਾ ਤੇ ਗੁਰੂ ਅਵੇਹਾ ਹੋਇ ਬੈਠੇਗਾ ਜੋ ਆਪਣੀ ਕਲਾ ਰੱਖੇਗਾ ਤਾਂ ਉਸ ਸਮੇ ਸਿੱਖ ਅਰਦਾਸ ਕਰਨਗੇ॥ ਸ਼ਲੋਕ ॥ ਇੰਦ੍ਰਾਦਿਕ ਬ੍ਰਹਮਾਦਿਕਾ ਭਗਤਾਂ ਕੇ ਅਵਤਾਰ ॥ ਹਾਥ ਜੋੜ ਬਿਨਤੀ ਕਰਹਿ ਠਾਢੇ ਆਇ ਦੁਆਰ॥ ਸੁੰਨ ਮੰਡਲ ਕੇ ਕਾਰਣੇ ਹਰਿ ਏਹ ਕਰਹੁ ਬੀਚਾਰ ॥ ਜਾਮਾ ਰੱਖੋ ਅੰਕ ਕਾ ਨਾਨਕ ਮੁਕਤ ਪਾਏ ਸੰਸਾਰ ॥ ੪੧ ॥ ਤਿਸਕਾ ਪਰਮਾਰਥ॥ਬੱਚਾਸਿੱਖ ਅਰਦਾਸ ਕਰਨਗੇ ਇੰਦ੍ਰਾਦਿਕ ਬ੍ਰਹਮਾਦਿਕ ਭਗਤ ਜਨਾਂ ਕੇ ਅਉਤਾਰ ਓਹ ਹੱਥ ਜੋੜ ਕਰ ਅਰਦਾਸ ਕਰਨਗੇ ਚੰਦ ਸੂਰਜ ਅਕਾਸ਼ ਪਉਣ ਪਾਣੀ ਏਹ ਸਤਿਗੁਰੂ ਪਾਸ ਗੁਪਤ ਅਰਦਾਸ ਕਰਨਗੇ ਜੋਹੇ ਪਾਰਬ੍ਰਹਮ ਜੀ ਏਹ ਮੰਡਲ ਬਿਨਾਂ ਤੇਰੀ ਜੋਤਿ ਸੁੰਨ ਹੋਇ ਜਾਵੇਗਾ ਤੇ ਗੁਰੂ ਕੇ ਸ਼ਬਦ ਬਿਨਾਂ ਮੰਡਲ ਖਾਲੀ ਰਹੇਗਾ ਸੰਸਾਰ ਸਭ ਭ੍ਰਿਸ਼ਟ ਹੋਇ ਜਾਵੇਗਾ ਭਾਈ ਜਿਤਨਾਂ ਚਿਰ ਗੁਰੂ ਵਰਤੇਗਾ ਤਿਚਰ ਸੰਸਾਰ ਮੇਂ ਭਉ ਹੋਇਗਾ ਭਾਈ ਸ੍ਰੀ ਸਤਿਗੁਰੂ ਜੀ ਕੇ ਜਾਮੇ ਤੋਂ ਬਗ਼ੈਰ ਭਾਉ ਭਗਤੀ ਨਹੀਂ ਹੋਵੇਗੀ ਅਤੇ ਬਿਨਾਂ ਭਾਉ ਭਗਤ ਹਮ ਕਿਉਂ ਕਰ ਰਹੇਂਗੇ ਅਤੇ ਸੰਸਾਰ ਮੇਂ ਕਿਉਂਕਰ ਕੋਈ ਮੋਖ ਪਾਵੇਗਾ ਅਤੇ ਕਿਉਂਕਰ ਕੋਈ ਪਾਰਗ੍ਰਾਮੀ ਹੋਵੇਗਾ ਬਿਨਾਂ ਤੇਰੇ ਹੇ ਸੱਚੇ ਪਾਤਸ਼ਾਹ ਜਬ ਤੇ ਸਬਦ ਨਾਲੋਂ ਬੋਧ ਰੂਪ ਕੀਤਾ ਫਿਰ ਖਲੋਣਗੇ ਕੋਈ ਕਿਸੇ ਕਉ ਬਦੇਗਾ ਨਾਹੀਂ ਸਭ ਆਪਣੇ ਮਤ ਮੇਂ ਚਲਨਗੇ ਕੋਈ ਐਸਾ ਜਵਾਬ ਹੋਵੇ ਜੋ ਕਲੀ ਕਾਲ ਮੇਂ ਮੋਖ ਪਰਾਪਤ ਹੋਵੇ ਜੀ ਤਾਂ ਫੇਰ ਗੁਰੂ ਜੀ ਕਹਿਆ ਬੱਚਾ ਅਜਿੱਤਿਆ ਜਬ ਇਹ ਅਰਦਾਸ ਸਿੱਖ ਕਰਨਗੇ ਤਾਂ ਉਨਾਂ ਦੇ ਵਾਸਤੇ ਇਕ ਰੰਚਕ ਦੀਵਾਨ ਲਗੇਗਾ ਇਕੰਤ ਮਹਲ ਗੁਰੂ ਹੋਇ ਬੈਠੇਗਾ ਜੋ ਕੋਈ ਉਸ ਵਖਤ ਦਰਸ਼ਨ ਕਰੇਗਾ ਸੋ ਨਿਹਾਲ ਹੋਵੇਗਾ ਅਤੇ ਜਨਮ ਮਰਣ ਤੇ ਰਹਿਤ ਹੋਵੇਗਾ ਅਤੇ ਬੱਚਾ ਗੁਰੂ ਸੰਜਮ ਐਸਾ ਇਕ ਕਰੇਗਾ ਸਿੱਖੀ ਕਾ ਬੀਜ ਰਖ ਜਾਵਨ ਗੇ ਅਤੇ ਬੱਚਾ ਜੇਕਰ ਗੁਰੂ ਏਨਾਂ ਭਗਤਾਂ ਸਿੱਖਾਂ ਦੀ ਅਰਦਾਸ ਨਾ ਸੁਣਦਾ ਤਾਂ ਜਿੱਥੋਂ ਤੀਕਰ ਨਉਖੰਡ ਪ੍ਰਿਥਵੀ ਹੈਸੀ ਸੋ ਸਭ ਭ੍ਰਿਸ਼ਟ ਹੋਇ ਜਾਂਦੀ ਇਹ ਪਉਣ

ਪਾਨੀ ਧਰਤੀ ਅਕਾਸ਼ ਚੰਦ ਸੂਰਜ ਤਿਚਰਾਂ ਤਾਈਂ ਕਾਇਮ ਹੈਨ ਜਿਤਨਾਂ ਚਿਰ ਗੁਰੂ ਹੈ ਨਾਹੀਂ ਤਾਂ ਏਹ ਭੀ ਠਹਿਰਨਗੇ ਨਾਹੀਂ ਪਰ ਬੱਚਾ ਤੁਰਕਾਇਣ ਸਤਿਗੁਰਾਂ ਕਾ ਬਹੁਤ ਪਿੱਛਾ ਕਰਨਗੇ ਪਰ ਗੁਰੂ ਉਨ ਕਉ ਮਿਲਨਗੇ ਨਾਹੀਂ ॥ ਤਾਂ ਅਜਿੱਤੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਜੀ ਇਕ ਵਿਸਵਾਸ ਮੇਰੇ ਮਨ ਵਿੱਚ ਹੈ ਕਿਉਂਕਿ ਆਪਕਾ ਬੋਲਣਾ ਹੋਯਾ ਸੀ ਜੋ ਬਾਬਰ ਮੇਰਾ ਭਗਤ ਹੈ ਅਤੇ ਭਗਤੀ ਕਰਕੇ ਪਾਤਸ਼ਾਹੀ ਲਈ ਹੈਸੁ ਹੇ ਸੱਚੇ ਪਾਤਸ਼ਾਹ ਜੀ ਏਹ ਆਪਕਾ ਹੀ ਸਿੱਖ ਹੋਇਕਰ ਅਤੇ ਆਪ ਕਾ ਹੀ ਪਿੱਛਾ ਕਰੇਗਾ ਹੇ ਗ਼ਰੀਬਨਿਵਾਜ਼ ਜੀ ਮੇਰੀ ਏਹ ਭੀ ਨਿਸ਼ਾ ਕਰੋ ਜੀ ਜੋ ਕਿਉਂਕਰ ਪਾਤਸ਼ਾਹੀ ਬਾਬਰ ਕੋ ਬਖ਼ਸ਼ੀ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਸ਼ਲੋਕ ਉਚਾਰਿਆ ॥ ਸ਼ਲੋਕ ॥ ਬਾਬਰ ਧਾਨਾ ਕਾਬਲੋਂ ਆਇਆ ਹਿੰਦੁਸਤਾਨ ॥

ਪਹਿਲੋਂ ਮਾਰਿਆ ਸੈਦਪੁਰ ਬਹੁਤ ਹੋਈ ਕਤਲਆਮ ॥ ਰਹਿੰਦੇ ਬੰਦੀ ਕੀਤਿਓਸ ਸਉਂਪੇ ਫੇਰ ਸੈਤਾਨ ॥ ਅਗੋਂਦੇ ਜੇ ਚੇਤੀਐ ਤਾਂ ਕਿਉਂ ਹੋਈਐ ਪਰੇਸ਼ਾਨ ॥ ਗੁਰੂ ਦੇਖਿ ਨ ਸਕਿਆ ਬੰਦਿ ਕੌ ਬਹੁਤ ਮਿਲੈ ਸਜਾਇ ॥ ਬਾਬਰ ਕੋ ਫੁਰਮਾਇਆ ਸਭ ਬੰਦੀ ਦੇਇ ਛਡਾਇ ॥ ਬਾਬਰ ਚਰਨੀਂ ਫਹਿ ਪਿਆ ਮੁਝ ਕਉ ਕਰਹੁ ਦੁਆਇ ॥ ਪਾਤਿਸ਼ਾਹੀ ਚਿਰ ਤਾਈਂ ਕਰਹ ਫੇਰ ਨ ਕਾਹੂ ਜਾਇ ॥ ਬਾਬਰ ਕੀ ਬੇਨਤੀ ਸੁਣੀ ਸਤਿਗੁਰੂ ਭਏ ਦਇਆਲ ॥ ਪਾਤਿਸ਼ਾਹੀ ਚਿਰ ਤੀਕਰ ਦਿਤੀਆ ਨਾਨਕ ਨਦਰਿ ਨਿਹਾਲ ॥ ੪੨ ॥

ਤਿਸ ਕਾ ਪ੍ਰਮਾਰਥ ॥ ਭਾਈ ਅਜਿੱਤਿਆ ਜਾਂ ਪਹਿਲੋਂ ਬਾਬਰ ਕਾਬਲੋਂ ਆਯਾ ਹੈਸੀ ਤਾਂ ਪਹਿਲਾਂ ਹਿੰਦੁਸਤਾਨ ਮਾਰਿਆ ਤਿਸ ਸਮੇ ਗੁਰੂ ਸੈਦਪੁਰ ਵਿੱਚ ਆਹਾ ਅਤੇ ਸੈਦਪੁਰ ਦੇ ਲੋਕ ਬਹੁਤ ਨਿਰਦਏ ਆਹੇ ਪੀਰ ਫ਼ਕੀਰ ਕਉ ਜਾਣਦੇ ਭੀ ਨਾਹੀਂ ਤਾਂ ਗੁਰੂ ਕੇ ਹੁਕਮ ਨਾਲ ਓਹ ਮਾਰੇ ਗਏ ਅਤੇ ਕੁਛ ਬੰਦੀ ਕੀਤਿਓਸ ਤਾਂ ਭਾਈ ਅਜਿੱਤਿਆ ਓਨਾਂ ਬੰਦੀਵਾਨਾ ਕਉ ਦੇਖਕਰ ਗੁਰੂ ਕਉ ਤਰਸ ਆਯਾ ਤਾਂ ਸ੍ਰੀ ਗੁਰੂ ਨੇ ਸ਼ਬਦ ਵਿੱਚ ਬਾਬਰ ਕਉ ਬੁਲਾਇਆ ਤਾਂ ਬਾਬਰ ਸ਼ਬਦ ਸੁਣ ਕਰ ਸ੍ਰੀ ਗੁਰੂ ਬਾਬੇ ਜੀ ਦੇ ਪਾਸ ਆਯਾ ਤਾਂ ਸ੍ਰੀ ਗੁਰੂ ਜੀ ਨੇ ਬਾਬਰ ਦੇ ਮਨ ਵਿੱਚ ਭਉ ਪਾਯਾ ਤਾਂ ਲਗਾ ਕਹਿਣ ਹੇ ਗ਼ਰੀਬਨਿਵਾਜ਼ ਜੀ ਮੇਰੇ ਉੱਪਰ ਮੇਹਰਬਾਨੀ ਕਰੋ ਤਾਂ ਬਚਨ ਹੋਯਾ ਕਿ ਤੇਰੇ ਉਪਰ ਬਹੁਤ ਖ਼ੁਸ਼ੀ ਹੋਈ ਹੈ ਪਰ ਏਹ ਬੰਦੀਆਂ ਪਠਾਣਾਂ ਦੀਆਂ ਛੱਡ ਦੇਹੁ ਤਾਂ ਕਹਿਣ ਲੱਗਾ ਜੀ ਬੰਦੀਵਾਨ ਤਾਂ ਮੈਂ ਛੱਡਦਾ ਹਾਂ ਜੇ ਮੇਰਾ ਰਾਜ ਚਿਰ ਤੀਕਰ ਰਹੇ ਤਾਂ ਭਾਈ ਅਜਿੱਤਿਆ ਭਗਤ ਚਿਰ ਤੀਕਰ ਰਾਜ ਕਰਦਾ ਹੈ ਪਰ ਭਾਈ ਅਜਿੱਤਿਆ ਪਿੱਛੋਂ ਮਹਿਲਾਂ ਨਾਲ ਬਾਬਰ ਦੀ ਉਲਾਦ ਅੜਦੀ ਰਹੇਗੀ ਜਿਤਨਾਂ ਚਿਰ ਏਨਾਂ ਦਾ ਅਮਲ ਰਹੇਗਾ ਅਤੇ ਭਾਈ ਤਿਸ ਥੋਂ ਪਿੱਛੋਂ ਗੁਰੂ ਜਿਸਨੋਂ ਚਾਹੇ ਤਿਸਨੋਂ ਬਖ਼ਸ਼ੇਗਾ ਜਾਂ ਗੁਰੂ ਚੰਦਰਾਵਲ ਖੇੜੇ ਨਿਵਾਸ ਕਰੇਗਾ ਤਾਂ ਬਾਬਰ ਦੀ ਉਲਾਦ ਸਿੱਖ ਹੋਵੇਗੀ ਅਤੇ ਵਿਚ ਅੜਦੇ ਹੀ ਰਹਿਨਗੇ ਤਦ ਗੁਰੂ ਜੀ ਓਨਾਂ ਉਪਰ ਦਇਆਲ ਹੋਵੇਂਗੇ ਅਤੇ ਜੇਹੜੇ ਜੇਹੜੇ ਗੁਰੂ ਪਾਸੋਂ ਮੂੰਹ ਫੇਰਨਗੇ ਉਨਾਂ ਨੂੰ ਬਾਬਰ ਕੇ ਸਿੱਧੇ ਕਰਨਗੇ ਅਤੇ ਜੋ ਗੁਰੂ ਕੇ ਬਚਨਾ ਉੱਪਰ ਚੱਲਨਗੇ

ਉਨਾਂ ਦੇ ਨੇੜੇ ਜਮ ਬੀ ਨਾਂ ਆਇ ਸਕੇਗਾ ਤਾਂ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਜਦ ਨਾਵਾਂ ਗੁਰੂ ਹੋਵੇਗਾ ਤਿਸਤੋਂ ਅੱਗੇ ਹੀ ਹੋਵੇਗਾ ਕਿ ਪਿੱਛੋਂ ਹੋਗਾ ਤਾਂ ਬਚਨ ਹੋਯਾ॥

ਸ਼ਲੋਕ ॥ ਦਸਵਾਂ ਜਾਮਾਂ ਪਹਿਰ ਕਰ ਵਰਤੇ ਧੁੰਧੂਕਾਰ॥ ਭਾਗੀ ਸਾਂਗ ਵਰੱਤਦਾ ਫਿਰ ਜਾਸੀ ਸੰਸਾਰ ॥ ਮੰਨੇ ਹੁਕਮ ਸੋ ਬਖ਼ਸੀਐ ਨਾਤਰ ਹੋਇ ਖੁਆਰ ॥ ਨਾਨਕ ਸੱਚਾ ਪਾਤਸ਼ਾਹ ਕਿਨੇ ਨ ਪਾਇਓ ਪਾਰ॥੪੩॥

ਤਿਸਕਾ ਪਰਮਾਰਥ ॥ ਭਾਈ ਅਜਿੱਤਿਆ ਗੁਰੂ ਜਦ ਦਸਵਾਂ ਜਾਮਾਂ ਹੋਵੇਗਾ ਤਾਂ ਜਗਤ ਵਿਖੇ ਰੌਲਾ ਬਹੁਤ ਹੋਇ ਜਾਵੇਗਾ ਤਾਂ ਭਾਈ ਅਜਿੱਤਿਆ ਗੁਰੂ ਅਜੇਹਾ ਵਿਹਾਰ ਬੰਨ੍ਹੇਗਾ ਜੋ ਸੁਣ ਸੁਣ ਖੋਟੇ ਆਦਮੀ ਬਹੁਤ ਡਰਨਗੇ ਅਤੇ ਆਪਣੇ ਸਿੱਖ ਸੰਸਾਰ ਵਿੱਚੋਂ ਚੁਣ ਕੱਢੇਗਾ ਜਿਉਂ ਰੇਤ ਵਿੱਚੋਂ ਸੋਇਨੇ ਦੇ ਕਿਨਕੇ ਚੁਣਕੇ ਕੱਢ ਲਈਦੇ ਹੈਨ ਜੈਸੇ ਦੁਧ ਵਿੱਚੋਂ ਘਿਉ ਨਿਕਾਲ ਲਈਦਾ ਹੈ ਤਿਉਂ ਆਪਣੇ ਸਿੱਖ ਸੰਤ ਸੰਸਾਰ ਵਿੱਚੋਂ ਨਿਆਰੇ ਕਰ ਲੇਵੇਗਾ ਅਤੇ ਬਚਨ ਅਜੇਹਾ ਕਰੜਾ ਰੱਖੇਗਾ ਜਿਸਨੋਂ ਸੁਣਕਰ ਪਾਂਬਰਾ ਲੋਕਾਂ ਸੇ ਤੁੱਟ ਜਾਵੇਂਗੇ ਅਤੇ ਜੋ ਉਸ ਕੇ ਬਚਨੋਂ ਪਰ ਤਕੜਾ ਰਹੇਗਾ ਤਿਸਕੋ ਅਪਣਾ ਸ਼ਬਦ ਦੇਵੇਗਾ ਅਤੇ ਜੋ ਨਵਾਂ ਮਹਿਲਾਂ ਥੀਂ ਸਿੱਖ ਪਿੱਛੇ ਰਹੇਗਾ ਤਿਸਕੋ ਭੁਲਾਵੇਗਾ ਅਤੇ ਕੋਈ ਵਿਰਲਾ ਹੀ ਰਹੇਗਾ ਜਿਸਕੇ ਅੰਦਰ ਗੁਰੂ ਦਾ ਸ਼ਬਦ ਵੱਸੇਗਾ ਅਤੇ ਬੀਜ ਮੰਤ੍ਰ ਕੇ ਵਾਸਤੇ ਜਿਨਾਂ ਹੁਕਮ ਮੰਨਿਆ ਹੋਵੇਗਾ ਸੋ ਅਰਦਾਸ ਕਰਨਗੇ ਜੀ ਪਾਤਸ਼ਾਹ ਤੇਰੇ ਸਿੱਖ ਹੈਨ ਤੇਰਾ ਹੀ ਨਾਮ ਜਪਦੇ ਹੈਨ ਆਪਨੇ ਨਾਮ ਕੀ ਟੇਕ ਰੱਖਣੀ ਜਾਂ ਏਹ ਅਰਦਸ ਸਿੱਖ ਕਰਨਗੇ ਤਾਂ ਉਨਾਂ ਸਿੱਖਾਂ ਪਰ ਬਹੁਤ ਖ਼ੁਸ਼ੀ ਹੋਵੇਗਾ ਅਤੇ ਆਖੇਗਾ ਬੱਚਾ ਮੇਰੇ ਬਚਨਾਂ ਉੱਪਰ ਪਹਿਰਾ ਦੇਵੇਗਾ ਸੋ ਨਿਹਾਲ ਹੋਵੇਗਾ ਅਤੇ ਜੋ ਮੇਰਾ ਬਚਨ ਮੰਨੇਗਾ ਸੋ ਤੂਟਾ ਹੂਆ ਫੇਰ ਗੁਰੂ ਭਾਵੇ ਤਾਂ ਮਿਲੇਗਾ ਅਤੇ ਜੋ ਮੇਰਾ ਸਿੱਖ ਹੋਵੇਗਾ ਸੋ ਮੇਰਾ ਹੁਕਮ ਮੰਨੇਗਾ ਅਤੇ ਪੂਰਨ ਮੇਲੇ ਜਾਵੇਂਗੇ ਅਤੇ ਜੋ ਸਤ ਗੁਰੂ ਕਾ ਜਾਮਾ ਹੈ ਸੋ ਸੰਸਾਰ ਮੇਂ ਜਹਾਜ਼ ਹੈ ਸੁਭ ਉੱਜਲ ਹੈ ਜਿਉਂ ਸਮੁੰਦ੍ਰ ਕਾ ਪਾਣੀ ਖਾਰਾ ਹੈ ਤਿਉਂ ਸੰਸਾਰ ਪਾਪਾਂ ਦਾ ਕਾਰਣ ਹੈ ਅਤੇ ਜੋ ਗੁਰੂ ਕੇ ਜਹਾਜ਼ ਪਰ ਚੜ੍ਹੇਗਾ ਸੋ ਭਉਜਲ ਸੇ ਪਾਰ ਲੰਘੇਗਾ ਅਤੇ ਜੋ ਬੇਮੁਖ ਹੋਵੇਗਾ ਸੋ ਜਹਾਜ਼ ਪਰ ਚੜ੍ਹਨਾ ਨਾ ਪਾਵੇਗਾ ਸੋ ਭਉਜਲ ਮਹਿ ਗੋਤੇ ਖਾਵੇਗਾ ਅਤੇ ਜੋਨੀ ਮੇਂ ਭਰਮੇਗਾ ਅਤੇ ਦਸਵਾਂ ਜਾਮਾਂ ਜੋ ਹੈ ਸੋ ਓਸ ਜਹਾਜ਼ ਪਰ ਕੋਈ ਨਾ ਚੜ੍ਹੇਗਾ ਤੇ ਨਾ ਚੜ੍ਹਨਾ ਪਾਵੇਗਾ ਅਤੇ ਦੀਵਾਨ ਜੋ ਹੈ ਸੁ ਪੁਰਜਾ ਹੋਇ ਲਗੇਗਾ ਪੁਰਜਾ ਕੀ ਹੈ ਜੋ ਇਕ ਮਣ ਚੀਜ਼ ਹੋਂਦੀ ਹੈ ਅਤੇ ਸੇਰ ਦ੍ਰਿਸ਼ਟੀ ਆਉਂਦੀ ਹੈ ਤਿਸਕੀ ਨਿਆਈਂ ਜ਼ਾਹਰ ਜਾਣੀਐਗਾ ਨਾਹੀਂ ਅਤੇ ਪੁਰਜੇ ਕੀ ਨਿਆਈਂ ਕੋਈ ਵਿਰਲਾ ਹੀ ਸਿੱਖ ਰਹੇਗਾ ਹੋਰ ਸਭ ਭੁੱਲ ਜਾਵੇਗੀ ਉਤ ਵਕਤ ਧੁੰਧੂਕਾਰ ਵਰਤ ਜਾਵੇਗਾ ਅਤੇ ਲੋਹੇ ਕੀ ਪੂਜਾ ਬਹੁਤ ਹੋਵੈਗੀ ਤੇ ਸੰਸਾਰ ਭੁੱਲਕਰ ਕੁਰਾਹ ਪੈ ਜਾਵੇਗਾ ਉਨ ਕਉ ਗੁਰੂ ਨਜ਼ਰੀ ਨਾਹੀਂ ਆਵੇਗਾ ਜਿਉਂ ਧੁੰਧ ਮੇਂ ਸੂਰਜ ਛਪ ਜਾਤਾ ਹੈ ਓਸ ਵਕਤ ਤੁਰਕ ਕਾ ਤੇਜ਼ ਬਹੁਤ ਹੋਵੇਗਾ ਅਤੇ ਹਿੰਦੂਆਂ ਦਾ ਤੇਜ਼ ਘਟ ਜਾਵੇਗਾ ਫੇਰ ਗੁਰੂ ਹਿੰਦੂ ਤੇ ਮੁਸਲਮਾਨਾਂ ਵਿੱਚੋਂ ਨਿਆਰਾ ਹੋਵੇਗਾ ਜੋ ਦਰਸ਼ਨ ਕਰੇਗਾ ਸੋ ਨਿਹਾਲ ਹੋਵੇਗਾ ਇਕ ਐਸੇ ਲੋਕ ਹੋਨਗੇ ਸੋ ਗੁਰੂ ਪਾਸੋਂ ਕਰਾਮਾਤ

ਮੰਗਨਗੇ ਅਤੇ ਕਹਿਨਗੇ ਆਪ ਸਾਨੂੰ ਕੁਛ ਵੇਖਾਲੋ ਤਾਂ ਅਸੀ ਪ੍ਰਤੀਤ ਕਰਾਂਗੇ ਹੇ ਭਾਈ ਅਜਿੱਤਿਆ ਕਰਾਮਾਤ ਨਾਮ ਕਹਿਰ ਦਾ ਹੈ ਅਤੇ ਦੁਨੀਆ ਫ਼ਕੀਰਾਂ ਪਾਸੋਂ ਕਹਿਰ ਮੰਗਦਾ ਹੈ ਇਸੇ ਕਰਕੇ ਸੰਸਾਰ ਮੇਂ ਪਰਲੋ ਆਵੇਗੀ ਓਸ ਪਰਲੋ ਵਿੱਚ ਕਈ ਬਹਿ ਜਾਵੇਗੀ ਅਤੇ ਭਾਈ ਅਜਿੱਤਿਆ ਗੁਰੂ ਦੇ ਘਰ ਵਿਚ ਮਿਹਰ ਹੈ ਅਤੇ ਜਿਧਰ ਗੁਰੂ ਨਜ਼ਰ ਕਰਦਾ ਹੈ ਤਿਧਰ ਹੀ ਅੰਮ੍ਰਿਤ ਵਸਦਾ ਹੈ ਸਭ ਪੈਦਾਇਸ਼ ਗੁਰੂ ਕੀ ਹੈ ਗੁਰੂ ਆਪਣੇ ਉੱਪਰ ਭਾਰ ਲੈਂਦਾ ਹੈ ਅਤੇ ਸ੍ਰਿਸ਼ਟ ਕਾ ਭਲਾ ਕਰਦਾ ਹੈ ਅਤੇ ਇਕ ਤਪ ਜ਼ੁਹਦ ਕਰਕੇ ਇਕ ਰੱਤੀ ਦਰਗਾਹੋਂ ਲੈਂਦੇ ਹੈਨ ਜੇ ਓਸ ਰੱਤੀ ਕੋ ਵਰਤਾਉਨ ਤਾਂ ਉਨ ਪਿੱਛੇ ਕਈ ਲੰਘ ਜਾਵੇ ਪਰ ਉਨ ਕਉ ਓਸ ਰੱਤੀ ਕਾ ਪਾਰ ਨਹੀਂ ਆਉਂਦਾ ਅਤੇ ਓਹ ਦੁਨੀਆ ਕੇ ਲੋਭ ਕਰ ਆਪਣਾ ਆਪ ਜ਼ਾਹਰ ਕਰਦੇ ਹੈਨ ਤਿਸ ਕਰਕੇ ਉਨਾਂ ਦੀ ਅਗਲੀ ਪਿਛਲੀ ਕਮਾਈ ਸਭ ਜਾਂਦੀ ਹੈ ਓਹ ਆਪਣੀ ਘਾਲ ਇਕ ਥਾਈਂ ਖਾਇ ਜਾਂਦੇ ਹੈਨ ਅੱਗੇ ਦਰਗਾਹ ਸੇ ਬੇਮੁਖ ਹੋ ਜਾਂਦੇ ਹੈਨ ਅਤੇ ਦਸਵੇ ਗੁਰੂ ਕਾ ਏਹ ਚਾਲਾ ਹੋਵੇਗਾ ਜੋ ਸਉ ਮਣ ਵਸਤ ਹੋਵੇਗੀ ਤਾਂ ਇਸ ਸੰਸਾਰ ਵਿਚ ਪਾ ਇਕ ਜ਼ਾਹਿਰ ਹੋਵੇਗੀ ਸੋ ਭੀ ਏਹੋ ਜੇਹੀ ਭੀੜ ਪਉਸੀ ਤਾਂ ਗੁਰੂ ਦੇ ਘਰ ਵਿਚ ਦੋਵੇਂ ਗੱਲਾਂ ਹੈਨ ਇਕ ਮਿਹਰ ਹੈ ਤੇ ਇਕ ਕਹਿਰ ਹੈ ਮੇਹਰ ਤਾਂ ਸ਼ਬਦ ਹੈ ਅਤੇ ਕਹਿਰ ਗਰਬ ਹੈ ਜੇਹੀ ਕੋਈ ਭਾਵਨਾ ਕਰੇਗਾ ਤੇਹਾ ਫਲ ਪ੍ਰਾਪਤ ਹੋਵੇਗਾ ਅਤੇ ਬੱਚਾ ਐਸਾ ਸਮਾ ਆਵੇਗਾ ਕਿ ਸ਼ਬਦ ਕੋ ਖੋਜਣੇ ਵਾਲਾ ਕੋਟਾਂ ਬੰਧੀ ਕੋਈ ਕੋਈ ਹੋਵੇਗਾ ਨਹੀਂ ਤਾਂ ਪਸ਼ੂ ਕੀ ਨਿਆਈਂ ਹੋਇ ਜਾਵੇਂਗੇ ਪਰ ਭਾਈ ਜਿਨ ਕਉ ਗੁਰੂ ਕਾ ਨਾਮ ਯਾਦ ਰਹੇਗਾ ਤਿਨ ਕੋ ਹਰ ਵਕਤ ਮੁਕਤ ਕਰੇਗਾ ਅਤੇ ਜੋ ਕੋਈ ਓਸ ਧੁੰਧੂਕਾਰ ਵਿਚ ਦ੍ਰਿੜ੍ਹ ਰਹੇਗਾ ਸੋਈ ਬਚੇਗਾ ਨਾਤਰ ਜਿੱਥੋਂ ਕੱਢੇ ਹੈਨ ਤਿਥਾਈਂ ਪਾਇ ਜਾਂਨਗੇ ਤਾਂ ਫੇਰ ਅਜਿੱਤੇ ਰੰਧਾਵੇ ਅਰਦਾਸ ਕੀਤੀ ਕਿ ਹੇ ਸੱਚੇ ਪਾਤਿਸ਼ਾਹ ਜੀ ਆਪਨੇ ਬਚਨ ਕੀਤਾ ਹੈ ਕਿ ਦਸਵੇਂ ਗੁਰੂ ਜੀ ਕੇ ਵਖਤ ਓਹ ਜੋ ਛਿਨਵੇਂ ਕਰੋੜੀ ਨਰਕ ਸੇ ਨਿਕਾਲੇ ਹੈਨ ਫੇਰ ਉਥਾਈਂ ਹੀ ਪਾਏ ਜਾਵੇਂਗੇ ਅਤੇ ਹੇ ਦੀਨਦਿਆਲ ਜੀ ਆਪਕਾ ਹੀ ਬਚਨ ਹੈ ਕਿ ਜੋ ਮੇਰਾ ਮੰਤ੍ਰ ਪੜ੍ਹਨਗੇ ਸੋ ਆਵਾਗਉਣ ਤੇ ਮੁਕਤਿ ਕੋ ਪ੍ਰਾਪਤ ਹੋਵਨਗੇ ਹੇ ਮਹਾਰਾਜ ਜੀ ਏਹ ਗੱਲ ਕੀਕਰ ਹੈ ਜੀ ਮੇਹਰਬਾਨੀ ਕਰਕੇ ਮੇਰਾ ਸੰਸਾ ਨਿਵਰਤ ਕਰਹੁ ਜੀ ਤਾਂ ਬਚਨ ਹੋਯਾ॥ ਸ਼ਲੋਕ ॥ ਸਾਧੂ

ਬਚਨ ਨਾ ਮਿਟਈ ਜੇ ਸਉ ਜਤਨ ਕਮਾਇ ॥ ਸੂਈ ਕਾ ਕੰਡਾ ਕਰੇ ਸਤਗੁਰ ਲਏ ਛੁਡਾਇ ॥ ਸਉ ਪਾਪੀ ਕਾ ਫੇੜਿਆ ਇਕ ਨਿੰਦਕ ਕੇ ਸਿਰ ਭਾਰ ॥ ਨਾਨਕ ਲੇਖ ਨਾ ਮਿਟਈ ਜੋ ਲਿਖਿਆ ਕਰਤਾਰ॥ ੪੪ ॥ ਤਿਸ ਕਾ ਪਰਮਾਰਥ ॥ ਭਾਈ ਅਜਿੱਤਿਆ

ਜੋ ਗੁਰੂ ਬਚਨ ਕੀਤਾ ਹੈ ਸੋ ਸਭ ਸੱਚ ਹੈ ਕਿਉਂ ਜੋ ਜੈਸੇ ਕੋਈ ਦਿਨ ਕਾ ਭੁੱਲਾ ਹੋਯਾ ਜੇਕਰ ਰਾਤ ਘਰ ਆਇ ਵੜੇ ਤਾਂ ਤਿਸਨੋਂ ਕੋਈ ਦੋਖ ਨਹੀਂ ਲਗਾਇਆ ਜਾਤਾ ਤਿਸਨੋਂ ਵੜਨੇ ਦੇਵੇ ਅਤੇ ਜੇ ਕੋਈ ਮੇਰਾ ਸਿੱਖ ਹੋਵੇਗਾ ਸੋ ਤੁੱਟੇ ਮੇਲ ਲਏਗਾ ਅਤੇ ਜੇ ਨਾ ਮੇਲੇ ਤਾਂ ਸੰਸਾਰ ਮੇਂ ਨਿੰਦਿਆ ਹੋਵੇਗੀ ਅਤੇ ਜੋ ਕੋਈ ਗੁਰਾਂ ਦੇ ਬਚਨਾਂ ਉੱਪਰ ਚੱਲਨਗੇ ਤਿਨਾਂ ਦੇ ਬਾਬ ਨਿਗੁਰੇ

ਗੁਰੂ ਬੁਰੀ ਕਰਨਗੇ ਅਤੇ ਜੇ ਕੋਈ ਨਿੰਦਕ ਗੁਰੂ ਕੀ ਸੰਗਤ ਕੀ ਨਿੰਦਿਆ ਕਰੇਗਾ ਸੋ ਨਰਕ ਗਾਮੀ ਹੋਵੇਗਾ ਜੇ ਸਉ ਪਾਪ ਇਕ ਸਿੱਖ ਕੀਤਾ ਹੋਵੇਗਾ ਅਤੇ ਦੂਸਰਾ ਸਿੱਖ ਉਸਕੀ ਨਿੰਦਿਆ ਕਰੇ ਤੇ ਉਸਦੀ ਸਬ ਬਲਾਇ ਉਸਦੇ ਸਿਰ ਪਵੇਗੀ ਅਤੇ ਉਸ ਸਿੱਖ ਕਉ ਕੁੰਭੀ ਨਰਕ ਪਾਵਨਗੇ ਅਤੇ ਜੋ ਗੁਰੂ ਕੇ ਬਚਨਾਂ ਉੱਪਰ ਚੱਲੇਗਾ ਉਸਨੂੰ ਸੂਲੀ ਦਾ ਕੰਡਾ ਹੋਜਾਵੇਗਾ ਅਤੇ ਜੋ ਕੋਈ ਸਿੱਖ ਹੋਕੇ ਬਿਸਿਦਕ ਹੋਵੇਗਾ ਤਾਂ ਓਹ ਬੀ ਨਰਕ ਗਾਮੀ ਹੋਵੇਗਾ ਅਤੇ ਜੋ ਕੋਈ ਸਿੱਖ ਭੁੱਲਾ ਹੋਯਾ ਫੇਰ ਸ਼ਰਨੀ ਪਵੇ ਤਾਂ ਫੇਰ ਓਸਨੂੰ ਗੁਰੂ ਬਖ਼ਸ਼ੇਗਾ ਪਰ ਨਿੰਦਿਆ ਸਿੱਖ ਦੀ ਸਿੱਖ ਨੂੰ ਕਰਨੀ ਬਹੁਤ ਬੁਰੀ ਹੈ ਏਹ ਸਾਧ ਬਚਨ ਫਿਰਤੇ ਨਹੀਂ ਤਾਂ ਫੇਰ ਅਜਿੱਤੇ ਰੰਧਵੇ ਅਰਦਾਸ ਕੀਤੀ ਜੀ ਸੱਚੇ ਪਾਤਿਸ਼ਾਹ ਜੀ ਇਨਾਂ ਜੀਆਂਦੇ ਕੀ ਵੱਸ ਹੈ ਜਿਉਂ ਜਿਉਂ ਤੇਰਾ ਭਾਣਾ ਹੈ ਤਿਵੇਂ ਤਿਵੇਂ ਹੋਵੇਗਾ ਭਾਈ ਜਦੋਂ ਦਸਵਾਂ ਜਾਮਾ ਹੋਵੇਗਾ ਤਾਂ ਨਉਂ ਮਹੀਨੇ ਰੌਲਾ ਰਹੇਗਾ॥

ਸ਼ਲੋਕ ॥ ਪਾਨਾ ਬੀੜਾ ਹੱਥ ਕਰ ਸਤਿਗੁਰ ਭਏ ਬਸੀਠ॥ ਅੱਗੇ ਗਨਕਾ ਉਠ ਖੜੀ ਆਉ ਹਮਾਰੇ ਮੀਤ॥ ਚੋਰ ਯਾਰ ਤੱਕੇ ਘਣਾ ਬਹੁ ਬਿਧ ਕਰਹਿ ਪੁਕਾਰ॥ ਸਾਂਗੀ ਸਾਂਗ ਪੂਰਨ ਕਰੇ ਜਪ ਨਾਨਕ ਨਿਰੰਕਾਰ॥ ੪੫॥ ਤਿਸਕਾ ਪਰਮਾਰਥ ॥ ਭਾਈ ਅਜਿੱਤਿਆ ਇਕ ਅਵੇਹਾ ਸਮਾ ਆਵੇਗਾ ਜੋ ਗੁਰੂ ਗਨਕਾ ਦੇ ਪਾਸ ਜਾਵੇਗਾ ਅਤੇ ਗਨਕਾ ਗੁਰੂ ਜੀ ਕੀ ਭਗਤਣੀ ਹੋਵੇਗੀ ਅੱਗੋਂ ਗਨਕਾ ਪਾਨਾ ਕਾ ਬੀੜਾ ਲੈਕੇ ਉਠ ਖੜੀ ਹੋਵੇਗੀ ਕਹੇਗੀ ਆਈਏ ਜੀ ਸੱਚੇ ਪਾਤਸ਼ਾਹ ਜੀ ਏਹ ਜੀਉ ਪਿੰਡ ਘਰਬਾਰ ਤੁਮਾਰਾ ਹੈ ਜਾਂ ਇਤਨੀ ਬੇਨਤੀ ਗਨਕਾ ਕਰੇਗੀ ਤਾਂ ਗੁਰੂ ਪਾਨਾ ਦਾ ਬੀੜਾ ਉਠਾਇ ਲਏਗਾ ਅਤੇ ਭਾਈ ਗੁਰੂ ਕਹੇਗਾ ਗਨਕਾ ਅਸੀ ਏਥੇ ਰਹਾਂਗੇ ਤਾਂ ਅੱਗੋਂ ਗਨਕਾ ਭਗਤਣੀ ਅਰਦਾਸ ਕਰੇਗੀ ਕਹੇਗੀ ਹੇ ਸੱਚੇ ਪਾਤਿਸ਼ਾਹ ਜੀ ਏਹ ਪਿੰਡ ਵਾ ਘਰਬਾਰ ਸਭ ਆਪਕਾ ਹੀ ਹੈ ਜੀ ਅਤੇ ਹੇ ਦਿਆਲ ਜੀ ਮੈਂ ਤਾਂ ਦਾਸੀ ਹਾਂ ਅਤੇ ਆਪ ਤਾਂ ਨਰ ਨਾਰਾਇਣ ਹੋ ਅਤੇ ਮੈਂ ਅਗਨ ਸਰੂਪ ਹਾਂ ਜੀ ਅਤੇ ਗ਼ਰੀਬ ਨਿਵਾਜ਼ ਜੀ ਜਗਤ ਐਸਾ ਦੁਸ਼ਟ ਹੈ ਨਿੰਦਾ ਕਰਨਗੇ ਕਹਿਨਗੇ ਏਹ ਗੁਰੂ ਕੈਸਾ ਹੈ ਜੋ ਗਨਕਾ ਦੇ ਘਰ ਵਾਸ ਕਰ ਬੈਠਾ ਹੈ ਜੀ ਏਸ ਸੰਸਾਰ ਵਿੱਚ ਵਡਾ ਧੁੰਧੂਕਾਰ ਵਰਤ ਜਾਵੇਗਾ ਅਤੇ ਘਣੇ ਬੇਸਿਦਕ ਹੋਇ ਜਾਵਨਗੇ ਅਤੇ ਸੱਚੇ ਪਾਤਸ਼ਾਹ ਜੀ ਆਪ ਸਭ ਕੁਛ ਜਾਣਦੇ ਹੋ ਜੀ ਕਿਛ ਮੇਰੇ ਕਹਿਣੇ ਕੀ ਬਾਤ ਨਹੀਂ ਜੀ ਜਾਂ ਬੱਚਾ ਏਹ ਅਰਦਾਸ ਗਨਕਾ ਕਰੇਗੀ ਤਾਂ ਭਾਈ ਅਜਿੱਤਿਆ ਗੁਰੂ ਖਰਾਖ਼ੁਸ਼ੀ ਹੋਵੇਗਾ ਤਾਂ ਕਹੇਗਾ ਹੇ ਗਨਕਾ ਤੇਰੀ ਅਰਦਾਸ ਗੁਰੂ ਸੁਣ ਲਈ ਹੈ ਅਤੇ ਇਕ ਨਉ ਮਹੀਨੇ ਗੁਪਤ ਰਹਾਂਗੇ ਤਾਂ ਫੇਰ ਭਾਈ ਜੋ ਗਨਕਾ ਕਹੇਗੀ ਸੋ ਗੁਰੂ ਮੰਨਣਗੇ ਭਾਈ ਗਨਕਾ ਪਿੱਛੇ ਕਈ ਕੋਟ ਪਾਪੀ ਰਹਿ ਜਾਣਗੇ ਤਾਂ ਗੁਰੂ ਅਲੋਪ ਰਹਿਨਗੇ ਫੇਰ ਅਜਿੱਤਿਆ ਲੋਕ ਕਹਿਨਗੇ ਜੋ ਗੁਰੂ ਕੋਈ ਨਾਹੀਂ ਭਾਈ ਉਸਨੂੰ ਯਾਰਵਾਂ ਜਾਮਾ ਕਹਿਨਗੇ ਤਾਂ ਫੇਰ ਅਜਿੱਤੇ ਰੰਧਾਵੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਫੇਰ ਸਿੱਖ ਕਿਸਦੀ ਪੈਰੀਂ ਪਉਣਗੇ ਤੇ ਕਿਉਂ ਕਰ ਵਰਤਾਰਾ ਵਰਤੇਗਾ ਫੇਰ ਗੁਰੂ ਆਪਣੇ ਘਰ ਜਾਮਾ ਲਹਿਨਗੇ ਕਿ ਹੋਰ ਕਿਤੇ ਵਰਤਨਗੇ

ਤਾਂ ਬਚਨ ਹੋਯਾ ਭਾਈ ਅਜਿੱਤਿਆ ਜਿੱਥੇ ਸ਼ਬਦ ਮਿਹਰਵਾਨ ਹੋਂਦਾ ਹੈ ਤਿੱਥੇ ਹੀ ਬਖਸ਼ੇਗਾ ਕਿਆ ਘਰ ਕਿਆ ਬਾਹਰ ਏਹ ਆਦਿ ਜੁਗਾਦੀ ਗੁਰੂ ਕੇ ਚੇਲੇ ਕੀ ਹੈ ਤੇ ਬੱਚਾ ਅਜਿੱਤਿਆ ਤੈਂ ਜੋ ਪੁੱਛਿਆ ਹੈ ਕਿ ਕਿਉਂਕਰ ਵਰਤਾਰਾ ਵਰਤੇਗਾ ਸੋ ਭਾਈ ਜਬ ਦਸਵਾਂ ਜਾਮਾ ਹੋਵੇਗਾ ਤੇ ਯਾਰਵਾਂ ਗੁਪਤ ਵਰਤੇਗਾ ਤਿਸਤੇ ਪਿੱਛੇ ਆਪੋ ਆਪਣੀ ਹੋਇ ਕਰ ਵਰਤੇਗੀ ਅਤੇ ਕੋਈ ਕਿਸੇ ਕਉ ਬਦੇਗਾ ਨਾਹੀਂ ਤੇ ਸਿੱਖੀ ਐਸੀ ਚਲੈਗੀ ਜੋ ਮਨ ਭਾਂਵਦੀ ਕਰਨਗੇ ਅਤੇ ਕਿਤਨੇ ਹੀ ਪੰਥ ਗੁਰੂ ਕੇ ਘਰ ਵਿੱਚੋਂ ਨਿਕਲਨਗੇ ਐਸੀ ਕਲਾ ਵਰਤੇਗੀ ਕਿ ਜੈਸੇ ਇਕ ਬਪ ਕੇ ਬੇਟੇ ਹੋਵਨਗੇ ਕੋਈ ਕਿਸੇ ਨਾਲ ਵਰਤੇਗਾ ਕੋਈ ਕਿਸੇ ਨਾਲ ਵਰਤੇਗਾ ॥ ਸ਼ਲੋਕ ॥ ਗੁਰ ਚੇਲੇ ਰਹਿਰਾਸਿ ਅੰਤਰ ਵੇਖੇ ਟੋਹਿ ॥ ਸੁਆਂਗੀ ਹਰਿ ਪ੍ਰਭੁ ਹੋਇਆ ਨਹੀਂ ਮਿਲਾਵਾ ਤੋਹਿ ॥ ੪੬ ॥ ਤਿਸਕਾ ਪਰਮਾਰਥ ॥ ਭਾਈ ਅਜਿੱਤਿਆ ਬਾਹਰਵਾਂ ਜਾਮਾ ਜਦ ਗੁਰੂ ਹੋਵੇਗਾ ਨਿਰਲੰਭ ਸਭ ਤੇ ਨਿਆਰਾ ਨਿਰਲੇਪ ਸਭ ਦੁਨੀਆਂ ਤੇ ਨਿਆਰਾ ਰਹੇਗਾ ਅਤੇ ਆਪਕੋ ਜਣਾਵੇਗਾ ਨਾਹੀਂ ਔਰ ਨਿਰਮੋਹ ਹੋਵੇਗਾ ਅਤੇ ਆਸਰਾ ਜੋ ਲਏਗਾ ਸੋ ਇਕ ਅਕਾਲ ਪੁਰਖ ਜੀ ਕਾ ਲਏਗਾ ਤੇ ਤਿਸਕੋ ਕੋਈ ਲਖ ਨਾ ਸਕੇਗਾ ਸੂਲੀ ਸ਼ਬਦ ਉਚਰੀਐਗਾ ਔਰ ਸ਼ਬਦ ਕਮਾਈਐਗਾ ਅਰ ਜੋ ਸਿੱਖ ਹੋਵਨਗੇ ਤਿਨਕਉ ਭੀ ਸ਼ਬਦ ਹੀ ਦੱਸੇਗਾ ਅਰ ਤਿਸ ਕੇ ਆਸਰੇ ਮਾਰਗ ਚੱਲੇਗਾ ਇਸ ਕਰਕੇ ਜਗਤ ਵਿੱਚ ਜੈਕਾਰ ਹੋਵੇਗਾ ਅਤੇ ਉਸਤਤ ਹੋਵੇਗੀ ਅਰ ਜਹਾਂਤਕ ਕੋਈ ਸਿੱਖ ਤੁੱਟਾ ਭੱਨਾ ਹੋਵੇਗਾ ਸੋ ਸਭ ਉਸਕੀ ਪੈਰੀਂ ਆਨ ਪੈਨਗੇ ਸੋ ਨਵੇਂ ਸਿਰੇ ਤੇ ਸਿੱਖ ਹੋਵਨਗੇ ਅਤੇ ਉਨਾਂ ਕੋ ਬਖਸ਼ ਕਰ ਗੁਰੂ ਬੋਹਿਥਾ ਹੋਵੇਗਾ ਅਤੇ ਜੋ ਸਿੱਖ ਹੋਵੇਗਾ ਸੋ ਉਸ ਜਹਾਜ਼ ਉਪਰ ਚੜ੍ਹਕੇ ਪਾਰ ਹੋਵੇਗਾ ਭਾਈ ਅਜਿੱਤਿਆ ਕੋਈ ਸਤਿ ਗੁਰੂ ਕੋ ਮਿਲੇਗਾ ਸੋ ਸਭ ਗੱਲਾਂ ਗੁਰੂ ਦੀਆਂ ਕਬੂਲ ਕਰੇਗਾ ਤਾਂ ਸਤਿਗੁਰਾਂ ਦੇ ਸ਼ਬਦ ਨਾਲ ਭਿੱਜੇਗਾ ਅਤੇ ਜਿਨਾਂ ਪਾਸੋਂ ਰਹਿਤਾਂ ਤੇ ਓਹ ਕਰਮਨਾ ਹੋਵਨਗੇ ਅਤੇ ਸੰਸਾਰ ਦੀ ਲਾਜ ਵਿੱਚ ਮਰਨਗੇ ਤਾਂ ਭਾਈ ਉਨਾਂ ਕਉ ਗੁਰੂ ਕਦੀ ਨਾ ਮਿਲੇਗਾ ਪਰ ਜੋ ਸ੍ਰੀ ਗੁਰੂ ਜੀ ਦੇ ਵਚਨਾਂ ਤੋਂ ਬੇਮੁਖ ਹੋਵਨਗੇ ਸੋ ਗੁਰੂ ਨਾ ਮੂੰਹ ਲਾਵੇਗਾ ਅਤੇ ਗੁਰੂ ਜੀ ਕੇ ਏਹ ਵਚਨ ਹੈਨ ਜ਼ੋਰ ਜ਼ੁਲਮ ਚੋਰੀ ਯਾਰੀ ਪਰ ਨਿੰਦਿਆ ਜੋ ਮੇਰਾ ਸਿੱਖ ਹੋਵੇ ਸੋ ਏਹ ਬਾਤਾਂ ਨਾ ਕਰੇ ਤੇ ਜਾਂ ਗੁਰੂ ਜਾਮਾ ਬਦਲੇਗਾ ਤਾਂ ਸਭ ਸਿੱਖ ਓਹੀ ਕਰਮ ਕਰਨਗੇ ਜਿਸ ਕਰਕੇ ਫਿਰ ਨਰਕਗਾਮੀ ਹੋਵਨਗੇ ਤੇ ਗੁਰੂ ਕੇ ਸ਼ਬਦ ਦਾ ਰੰਗ ਨਾ ਚੜ੍ਹੇਗਾ ਓਹ ਕੋਰੇ ਹੀ ਰਹਿਨਗੇ ਸੋ ਕਲੀ ਕਾਲ ਵਿੱਚ ਡੁੱਬਣਗੇ ਭਾਈ ਅਜਿੱਤਿਆ ਬਾਹਰਵਾਂ ਜਾਮਾ ਵੀ ਕਰੜਾ ਰਾਹ ਦੱਸੇਗਾ ਤਾਂ ਫੇਰ ਅਜਿੱਤੇ ਰੰਧਾਵੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਪਿਛਲਾ ਕਮਾਇਆ ਏਵੇਂ ਹੀ ਬਰਬਾਦ ਜਾਇਗਾ ਜੋ ਤੇਰਾ ਨਾਮ ਜਪਦੇ ਰਹੇ ਸਾਨ ਓਹ ਭੀ ਕੁਛ ਹੱਥ ਲਗੇਗਾ ਕਿ ਨਾਹੀਂ ਤਾਂ ਬਚਨ ਹੋਯਾ ਬੱਚਾ ਸ਼ਬਦ ਜੋ ਗੁਰੂ ਕਹਿਆ ਹੈ ਸੋ ਉਸ ਵਿੱਚ ਵੀ ਚੋਰੀ ਯਾਰੀ ਪਰ ਨਿੰਦਿਆ ਜੋ ਹੈ ਸੋ ਸਭ ਮਨਹਿ ਕੀਤੇ ਹੈਨ ਜੋ ਐਸੇ ਸਿੱਖ ਹੋਵਨਗੇ ਪੜ੍ਹਨਗੇ ਗਾਵਨਗੇ ਤੇ ਕਮਾਇ ਨਾ ਸੱਕਨਗੇ ਅਤੇ ਦਸਵੇਂ

ਗੁਰੂ ਨੂੰ ਮਨ ਵਿਚ ਯਾਦ ਕਰਨਗੇ ਤੇ ਆਖਨਗੇ ਗੁਰ ਏਵੇਂ ਹੀ ਆਖਦਾ ਹੈ ਅਤੇ ਸਿੱਖ ਆਪਸਵਿੱਚ ਆਖਨਗੇ ਸਿੱਖ ਕੋਈ ਨਹੀਂ ਰਿਹਾ ਭਾਈ ਕਲੀ ਕਾਲ ਵਿੱਚ ਦਸਵਾਂ ਗੁਰੂ ਭਾਰੀ ਅਵਤਾਰ ਹੋਵੇਗਾ ਅਤੇ ਮੁਖ ਵਾਕ ਕਰਕੇ ਸਭਸੈ ਕਉ ਭੁਲਾਇ ਦੇਵੇਗਾ ਅਤੇ ਗੁਰੂ ਨਾਲੋਂ ਭੱਜਨਗੇ ਤਾਂ ਨਿੰਦਿਆ ਕਰਨਗੇ ਸੋ ਨਿੰਦਿਆ ਮਨਹਿ ਹੈ ਫੇਰ ਓਨਾਂ ਲੋਕਾਂ ਕੋ ਚਉਰਾਸੀ ਵਿਚ ਘੱਤੀਐਗਾ॥ ਸ਼ਲੋਕ ॥ ਮਾਸ ਕੀੜਾ ਲੱਗਾ ਬੁਰਿਆਰ॥

ਭਉਕੇ ਫੱਕੜ ਹੋਇ ਖੁਆਰ॥ ਸਭ ਕਲ ਡੁੱਬੇ ਨਿੰਦ ਗੁਬਾਰ॥ ਨਾਨਕ ਦਸਵਾਂ ਰੂਪ ਅਪਾਰ ॥ ੪੭ ਤਿਸਕਾ ਪਰਮਾਰਥ॥ ਭਾਈ ਅਜਿੱਤਿਆ ਮਾਸ ਜੋ ਹੈ ਸੋ ਮਾਯਾ ਅਤੇ ਕੀੜਾ ਮਿਸਾਰ ਹੈ ਸੋ ਸੰਸਾਰ ਐਸਾ ਬੁਰਾ ਹੋਇਕਰ ਲਗੇਗਾ ਮਾਯਾ ਕੋ ਜੈਸੇ ਮਾਸ ਕਉ ਕੀੜਾ ਲਗਤਾ ਹੈ ਤਿਉਂ ਕਲੂ ਕੇ ਲੋਕ ਮਾਯਾ ਕਉ ਲਗਨਗੇ ਪਰਮੇਸ਼ਰ ਕੇ ਜਪ ਤਪ ਤੇ ਭੁਲ ਜਾਵਨਗੇ ਭਾਈ ਅਜਿੱਤਿਆ ਸ਼ਬਦ ਪੜ੍ਹਨਗੇ ਅਤੇ ਕਮਾਇ ਨਾ ਸੱਕਨਗੇ ਤਾਂ ਸ਼ਬਦ ਉਲਟ ਕੈ ਮਸਾਣ ਜਿਉਂ ਸੰਸਾਰ ਕੋ ਜਲਾਇ ਮਾਰੇਗਾ ਗ੍ਰਸ ਲਏਗਾ ਏਹ ਕਲਜੁਗ ਕੇ ਲੋਗ ਅਵੇਹੇ ਨਿੰਦਿਆ ਕਰਨਗੇ ਆਪੋ ਆਪਨੇ ਮਤ ਚਲਾਉਨਗੇ ਤਿਤ ਸਮੇ ਗੁਰੂ ਨਜ਼ਰੀ ਨਾ ਆਵੇਗਾ ਪਾਪ ਬਹੁਤ ਹੋਵੇਗਾ ਇਸ ਰਉਂਸ ਕਲਜੁਗ ਸੰਸਾਰ ਕਉ ਡੋਬੇਗਾ ਜਿਉਂ ਦੁਰਾਚਾਰ ਇਸਤ੍ਰੀ ਹੋਤੀ ਹੈ ਖ਼ਸਮ ਉਸ ਕਉ ਤਿਆਗ ਦੇਤਾ ਹੈ ਔਰ ਦਰ ਦਰ ਖੁਆਰ ਹੋਤੀ ਫਿਰਤੀ ਹੈ ਭਉਕਤੀ ਹੈ ਅਤੇ ਆਪ ਕੋ ਹੰਸਾਵਤੀ ਹੈ ਉਸ ਇਸਤ੍ਰੀ ਕੀ ਨਿਆਈਂ ਕਲ ਕੇ ਲੋਕਾਂ ਕੋ ਗੁਰੂ ਤਿਆਗ ਦੇਵੇਗਾ ਤਾਂ ਏਹ ਭੀ ਦਰ ਦਰ ਖੁਆਰ ਹੋਵਨਗੇ ਪਰ ਬੀਜ ਮਾਤ੍ਰ ਕੋਈ ਕੋਟੋਂ ਮੱਧੇ ਸਿੱਖ ਰਹਿ ਜਾਵੇਗਾ ਸੋ ਆਖਨਗੇ ਜੋ ਸਭ ਗੁਰੂ ਹੈ ਅਤੇ ਭਾਣੇ ਕਾ ਖ਼ਾਵੰਦ ਹੈ ਆਪਣੇ ਚੋਜ ਕੀਤੇ ਹੈਸ ਓਹ ਕਿਸੇ ਕੀ ਨਿੰਦਾ ਨਾ ਕਰਨਗੇ ਤਾਂ ਅਜਿੱਤੇ ਰੰਧਾਵੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੋ ਸਿੱਖ ਤੇਰੇ ਪਾਸੋਂ ਤੁੱਟਨਗੇ ਓਹ ਫੇਰ ਬੀ ਕਿਤੇ ਬਖ਼ਸ਼ੇ ਜਾਨਗੇ ਕਿ ਨਾਹੀਂ ਬਖ਼ਸ਼ੇ ਜਾਨਗੇ ਤਾਂ ਬਚਨ ਹੋਯਾ॥ ਭਾਈ ਅਜਿੱਤਿਆ ਓਹ ਫੇਰ ਗੁਰੂ ਨੂੰ ਨਵੇਂ ਸਿਰੇ ਮਿਲਨਗੇ ਤੇ ਬਖ਼ਸ਼ਾਵਨਗੇ ਤਾਂ ਗੁਰੂ ਨਵੇਂ ਸਿਰ ਤੇ ਸ਼ਬਦ ਦੱਸੇਗਾ ਤਾਂਫੇਰ ਸਿਦਕ ਰੱਖਨਗੇ ਤਾਂ ਬਖ਼ਸ਼ੇ ਜਾਨਗੇ॥ ਸ਼ਲੋਕ ॥ ਜੁਗਾ ਜੁਗੰਤਰ ਸਤਗੁਰੂ ਦੂਸਰ ਹੂਆ ਨ ਹੋਗ ॥ ਚਉਰਾਸੀ

ਜਾਮੇ ਪਹਿਰ ਕੇ ਪਾਛੇ ਹੋਯਾ ਅਲੋਪ॥ ਸੱਤਰ ਜਾਮੇ ਭਗਤ ਜਨ ਚਉਦਹ ਸਤਗੁਰੂ ਰਾਇ॥ ਗੁਰਮੁਖ ਹੋਇ ਸੋ ਮਿਲ ਰਹੇ ਮਨ ਮੁਖ ਮਿਲਹਿ ਸਜ਼ਾਇ॥ ਭਰ ਬੇੜੇ ਲੈ ਜਾਂਹਿਗੇ ਸੰਤ ਜਨਾਂ ਕੇ ਪੂਰ॥ ਬੇਮੁਖ ਤੁੱਟੇ ਤੁਟ ਮੂਏ ਮਨਮੁਖ ਭਏ ਕਬੂਲ ॥ ਗੁਰ ਮੁਖ ਜਿਨੀ ਜਾਣਿਆ ਮਿਟ ਗਏ ਆਵਣ ਜਾਣ॥ ਨਾਨਕ ਜਾਤਾ ਖਸਮ ਜਿਨ ਆਏ ਤੇ ਪਰਵਾਨ॥ ੪੮॥ ਤਿਸਕਾ ਪਰਮਾਰਥ॥ ਜੁਗਾ ਜੁਗੰਤਰ ਗੁਰੂ ਅਟੱਲ ਹੈ ਦੂਸਰਾ ਹੋਰ ਨਾ ਕੋਈ ਹੋਯਾ ਹੈ ਨਾ ਹੋਵੇਗਾ ਅਤੇ ਗੁਰੂ ਚੌਰਾਸੀ ਜਾਮੇ ਪਹਿਰੇਗਾ ਜਿਸਵਿਚ ਸੱਤਰ ਜਾਮੇ ਭਗਤ ਹੋਵਨਗੇ ਅਤੇ ਚਉਦਾਂ ਜਾਮੇ ਗੁਰੂ ਹੋਵਨਗੇ ਅਤੇ ਜੋ ਕੋਈ ਗੁਰੂ ਕਉ ਮਿਲ ਕਰ ਲੜ

ਪਕੜੇਗਾ ਸੋਈ ਉਧਰੇਗਾ ਅਤੇ ਜੋ ਗੁਰੂ ਕੇ ਸ਼ਬਦ ਪਰ ਪਰਤੀਤ ਰੱਖੇਗਾ ਸੋ ਬਿਨਾਂ ਕਮਾਈ ਤਰ ਜਾਵੇਗਾ ਨਾਲੇ ਕੁਟੰਬ ਵੀ ਉਧਰ ਜਾਵੇਗਾ ਤੇ ਜੋ ਬੇ ਮੁਖ ਹੋਵੇਗਾ ਸੋ ਤੁੱਟੇਗਾ ਤੇ ਸਜ਼ਾਇ ਵੀ ਪਾਵੇਗਾ ਔਰ ਪਰਲੋਕ ਵੀ ਜਾਂਦਾ ਰਹੇਗਾ ਫੇਰ ਮੁੜ ਭੰਨ ਘੜੀਅਨਗੇ ਜੋ ਖ਼ਸਮ ਕਉ ਪਛਾਨਣਗੇ ਸੋ ਆਵਾਗਉਣ ਤੇ ਰਹਿ ਜਾਵਣਗੇ ਬੱਚਾ ਅਜਿੱਤਿਆ ਜੋ ਗੁਰੂ ਕੇ ਲੜ ਲੱਗਾ ਸੋ ਮੁਕਤ ਹੋਵੇਗਾ ਤਾਂ ਅਜਿੱਤੇ ਰੰਧਾਵੇ ਅਰਦਾਸ ਕੀਤੀ ਹੇ ਸਤਗੁਰ ਜੀ ਤੇਰਾ ਬਚਨ ਹੋਯਾ ਹੈ ਜੋ ਇਸ ਮਹਿਲ ਕਾ ਦਰਸ਼ਨ ਕਰੇਗਾ ਸੋ ਮੁਕਤ ਪਾਵੇਗਾ ਅਤੇ ਜੋ ਸੰਸਾਰ ਪਿਛੇ ਰਹੇਗਾ ਤਿਨਾਂ ਕੀ ਕਿਉਂਕਰ ਹੋਵੇਗੀ ਤਾਂ ਬਚਨ ਹੋਯਾ ਭਾਈ ਸੁਣ॥ ਸ਼ਲੋਕ ਧੁੰਧੂਕਾਰ ਜੋ ਵਰਤਸੀ ਨਾ ਹਿੰਦੂ ਨਾ ਮੁਸਲਮਾਨ॥ ਰਾਮ ਰਹੀਮ ਨ ਜਾਂਣਸੀ ਨਾ ਕੋ ਕਹੇ ਕਲਾਮ॥ ਨਾ ਗਾਇਤ੍ਰੀ ਨਾ ਤਰਪਣੋ ਨਾ ਫਾਇਤਾ ਨਾ ਦਰੂਦ॥ ਨਾ ਤੀਰਥ ਨਾ ਦੇਹਰਾ ਨਾ ਦੇਵੀ ਕੀ ਪੂਜ॥ ਗੁਰਮੁਖ ਕੋਇ ਨ ਜਾਣਸੀ ਨਾ ਕੋ ਲਏ ਉਪਦੇਸ਼॥ ਇਕੋ ਵਰਤਣ ਵਰਤੀਐ ਨਾ ਕੋ ਕਰੇ ਅਦੇਸ ॥ ਬੇਦ ਕਤੇਬ ਨ ਜਾਣ ਸਨ ਨਾ ਦੁਵਾਰਾ ਨ ਮਸੀਤ॥ ਰੋਜ਼ਾ ਬਾਂਗ ਨ ਵਰਤ ਨੇਮ ਨਾ ਕੋ ਕੱਢੇ ਹਦੀਸ॥ ਕੋਇ ਨ ਕਿਸਕੀ ਜਾਣਸੀ ਨਾ ਕੋ ਕਰੇ ਸਲਾਮ॥ ਨਾਨਕ ਸ਼ਬਦ ਵਰੱਤਦਾ ਇਸਕੋਟੀ ਮੱਧੀ ਜਾਣ॥ ੪੯॥ ਤਿਸਦਾ ਪਰਮਾਰਥ ॥ ਭਾਈ ਅਜਿੱਤਿਆ ਜਦੋਂ ਗੁਰੂ ਏਸ ਧਰਤੀ ਉੱਪਰੋਂ ਅਦਿਸ਼ਟ ਹੋਜਾਵਨਗੇ ਤਾਂ ਪਿੱਛੇ ਸੰਸਾਰ ਵਿਚ ਐਸੀ ਵਰਤ ਜਾਵੇਗੀ ਜੋ ਕੋਈ ਕਿਸੇ ਨੂੰ ਜਾਣੇਗਾ ਨਾਹੀਂ ਅਤੇ ਧੁੰਧੂਕਾਰ ਵਰਤ ਜਾਸੀ ਅਵੇਹੇ ਮਨਮੁਖ ਹੋਨਗੇ ਜੋ ਕੋਈ ਨਾ ਹਿੰਦੂ ਰਹੇਗਾ ਨਾ ਮੁਸਲਮਾਨ ਰਹੇਗਾ ਨਾ ਰਾਮ ਕਉ ਮੰਨਣਗੇ ਨਾ ਰਹੀਮ ਕੋ ਮੰਨਣਗੇ ਨਾ ਗਾਇਤ੍ਰੀ ਤਰਪਣ ਇਸ਼ਨਾਨ ਨਾ ਧਰਮ ਨ ਨੇਮ ਨਾ ਤੀਰਥ ਨ ਪੂਜਾ ਨਾ ਦੇਵੀ ਨਾ ਦੇਹੁਰਾ ਨਾ ਧਰਮਸਾਲ ਨਾ ਮਸੀਤ ਨਾ ਬਾਂਗ ਨਾ ਨਿਮਾਜ਼ ਨਾ ਫਾਇਤਾ ਨ ਦੁਆਇ ਨਾ ਸਲਾਮ ਨ ਕੋ ਕਿਸੇ ਧਿਆਇ ਸੀ ਨਾ ਦੇਵੀ ਕੀ ਪੂਜਾ ਸੰਸਾਰ ਕਰੇਗਾ ਸਭ ਇਕ ਵਰਨ ਹੋਇ ਜਾਵਨਗੇ ਅਤੇ ਸ਼ਬਦ ਗੁਰੂ ਕਾ ਕਿਥਾਊਂ ਵਿਰਲਾ ਹੀ ਹੋਵੇਗਾ ਤਿਸ ਸਮੈ ਜੋ ਕੋਈ ਕਿਤੇ ਜਾਇ ਪਰਮੇਸ਼ਰ ਕਾ ਨਾਮ ਲਏਗਾ ਤਿਸਕੋ ਮਾਰਨਗੇ ਐਸਾ ਵਰਤਾਰਾ ਵਰਤ ਜਾਵੇਗਾ ਦੁਹਾਂ ਧਿਰਾਂ ਦਾ ਨਾਸ ਹੋਇ ਜਾਵੇਗਾ ਤਾਂ ਉਸ ਸਮੇ ਇਕ ਭਗਤ ਪੈਦਾ ਹੋਇ ਜਾਵੇਗਾ ਸੋ ਨੀਲ ਬਸਤਰ ਪਹਿਰੇਗਾ ਅਤੇ ਅੰਤ੍ਰੂੰ ਸ਼ਬਦ ਪੋਥੀਆਂ ਉਚਾਰੇਗਾ ਤਾਂ ਉਸਦੇ ਵਾਸਤੇ ਪਰਮੇਸ਼ਰ ਆਪ ਉਤਾਰੀ ਹੋਇਕਰ ਸਹਾਇਤਾ ਕਰੇਗਾ ਅਤੇ ਸ਼ਬਦ ਅਲਪ ਰਹਿਜਾਵੇਗਾ ਕੋਈ ਵਿਰਲਾ ਹੀ ਜਾਣੇਗਾ ਤੇ ਉਸ ਪਾਸ ਕੋਈ ਵਿਰਲਾ ਹੀ ਜਾਵੇਗਾ ਤਾਂ ਅਜਿੱਤੇ ਰੰਧਾਵੇ ਅਰਦਾਸ ਕੀਤੀ ਸੱਚੇ ਪਾਤਸ਼ਾਹ ਜੀ ਓਹ ਕੌਣ ਭਗਤ ਹੋਵੇਗਾ ਜੀ ਤਾਂ ਬਚਨ ਹੋਯਾ ਹੇ ਭਾਈ ਅਜਿੱਤਿਆ ਤੂੰ ਸੁਣ ॥ ਸ਼ਲੋਕ ॥ ਨਿਹ ਕਲੰਕ ਹੋਇ ਉਤਰਸੀ ਮਹਾਂ ਬਲੀ ਅਉਤਾਰ॥ ਸੰਤ ਰੱਛਿਆ ਜੁਗ ਜੁਗ ਕਰੇ ਦੁਸ਼ਟਾਂ ਕਰੇ ਸੰਘਾਰ॥ ਨਵਾਂ ਧਰਮ ਚਲਾਇਸੀ ਜਗ ਹੋਮ ਹੋਵਹਿ ਵਾਰ ॥ ਨਾਨਕ ਕਲਜੁਗ ਤਾਰਸੀ ਕੀਰਤਨ ਨਾਮ ਅਧਾਰ॥ ੫੦॥ ਤਿਸਦਾ ਪਰਮਾਰਥ ॥ ਭਾਈ ਅਜਿੱਤਿਆ ਗੁਰੂ ਜੋ

ਕਲਜੁਗ ਮੇਂ ਸੰਸਾਰ ਵਿੱਚ ਆਯਾ ਹੈ ਸੋ ਪਰਉਪਕਾਰ ਵਾਸਤੇ ਅਤੇ ਜਾਂ ਗੁਰੂ ਜਾਮਾ ਪਹਿਰਸੀ ਤਾਂ ਧੁੰਧੂਕਾਰ ਵਰਤ ਜਾਵੇਗਾ ਜਿੱਥੇ ਕਛ ਪੂਜਾ ਚਰਚਾ ਸੁਣਨਗੇ ਤਿੱਥੇ ਚੜ੍ਹ ਕਰ ਮਾਰਨਗੇ ਤੁਰਕਾਂ ਦਾ ਤੇਜ ਹੋਵਸੀ ਤਾਂ ਓਸ ਸਮੇਂ ਇਕ ਸੰਤ ਪਰਮੇਸ਼ਰ ਕੀ ਪੂਜਾ ਕਰੇਗਾ ਤੇ ਓਸਦੇ ਘਰ ਇਕ ਇਸਤ੍ਰੀ ਬਹੁਤ ਚੰਦ੍ਰੀ ਹੋਵੇਗੀ ਓਹ ਨਾਰ ਜਾਇ ਲੋਕਾਂ ਅੱਗੇ ਚੁਗ਼ਲੀ ਕਰੇਗੀ ਤਿਤ ਕਰਕੇ ਸੰਤ ਕੋ ਦੈਂਤ ਦੁਖ ਦੇਵਨਗੇ ਤਾਂ ਓਸ ਸੰਤ ਵਾਸਤੇ ਗੁਰੂ ਜਾਮਾ ਪਹਿਰਸੀ ਜਹਾਂ ਤੀਕਰ ਓਸ ਸੰਤ ਦਾ ਦੋਖੀ ਦੁਸ਼ਟ ਹੋਵੇਗਾ ਸੋ ਉਨ੍ਹਾਂ ਨੂੰ ਚੁਣ ਚੁਣ ਕਰ ਮਾਰੇਗਾ ਫੇਰ ਨਵੇਂ ਧਰਮ ਚਲਾਵੇਗਾ ਅਤੇ ਜੱਗ ਹੋਮ ਸ਼ਬਦ ਸਾਖੀ ਕੀਰਤਨ ਹੋਵਨਗੇ ਦੂਤੀ ਦੁਸ਼ਟ ਕਉ ਸੰਘਾਰੇਗਾ ਅਤੇ ਚਉਰਾਸੀ ਜਾਮੇ ਕਲਜੁਗ ਮੇਂ ਸੰਪੂਰਨ ਕਰੇਗਾ ਕਲਜੁਗ ਕੀ ਮਿਤ ਪੂਰਨ ਹੋਇਗੀ ਤਾਂ ਅਜਿੱਤੇ ਰੰਧਾਵੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਮੈਨੂੰ ਬਖ਼ਸ਼ ਲਵੋ ਜੀ ਮੈਂ ਆਪਦੇ ਸਨਮੁਖ ਬਹੁਤ ਬਚਨ ਕੀਤੇ ਹੈਨ ਤਾਂ ਬਚਨ ਹੋਯਾ ਭਾਈ ਏਹ ਗੱਲਾਂ ਨਾਹੀਂ ਏਹ ਤਾਂ ਗੁਰ ਮੰਤ੍ਰ ਹੈਨ ਜੋ ਕੋਈ ਏਸਨੂੰ ਮਨ ਕਰਕੇ ਪੜ੍ਹੇਗਾ ਅਥਵਾ ਸੁਣੇਗਾ ਦਿਲ ਕਰਕੇ ਸੋ ਤਿਸਕਾ ਤਤਕਾਲ ਹੀ ਉਧਾਰ ਹੋਵੇਗਾ॥ ਸ਼ਲੋਕ ॥ ਅਮਰ ਚਰਨ ਗੁਰਦੇਵ ਦੇ ਜਿਹ ਜਨ ਰਿਦੇ ਬਸਾਇ॥ ਮੁਕਤਿ ਜੁਗਤਿ ਅਰ ਮਾਲ ਧਨ ਜੁਗੋ ਜੁਗੰਤਰ ਖਾਹਿ॥ ਸ਼ਬਦ ਅਖਰ ਜਿਸ ਮਨ ਵਸੇ ਛਿਨ ਮਹਿ ਹੋਇ ਉਧਾਰ॥ ਧੰਨ ਪਰਮਾਰਥ ਨਾਨਕਾ ਜਿਸ ਲਗ ਤਰੈ ਸੰਸਾਰ॥ ੫੧॥ ਤਿਸਕਾ ਪਰਮਾਰਥ ॥ ਭਾਈ ਅਜਿੱਤਿਆ ਜੋ ਕੋਈ ਸ਼ਬਦ ਕਉ ਖੋਜੇਗਾ ਤੇ ਮਨ ਵਿਖੇ ਵਸਾਵੇਗਾ ਤਾਂ ਓਸਦਾ ਤਤਕਾਲ ਹੀ ਉਧਾਰ ਹੋਇ ਜਾਵੇਗਾ ਭਾਂਵੇਂ ਖੱਤ੍ਰੀ ਵਾ ਬ੍ਰਹਮਣ ਵੈਸ਼ ਸੂਦਰ ਚੰਡਾਲ ਹੋਵੇ ਜੋ ਗੁਰੂ ਕੇ ਸ਼ਬਦ ਕੋ ਖੋਜੇਗਾ ਤਿਸਕਾ ਉਧਾਰ ਹੋਵੇਗਾ ਅਤੇ ਬੱਚਾ ਓਹ ਪਰਮਾਰਥ ਵੀ ਧੰਨ ਹੈ ਜਿਸ ਕਰਕੇ ਸੰਸਾਰ ਤਰੇਗਾ ਏਹ ਹਰਿ ਧਨ ਜੁਗਾ ਜੁਗੰਤਰ ਨਿਖੁੱਟੇਗਾ ਨਾਹੀਂ ਹਰਿ ਕਾ ਨਾਮ ਰੂਪੀ ਜੋ ਧਨ ਹੈ ਸੋ ਅਖੁੱਟ ਭੰਡਾਰ ਹੈ ਬੋਲੋ ਭਾਈ ਜੀ ਵਾਹਿਗੁਰੂ ਸ਼ਲੋਕ॥
ਗੋਸ਼ਟ ਸਤਿਗੁਰੂ ਨਾਨਕ ਨਿੰਰਕਾਰ ਜੀ ਨਾਲ॥ ਅਜਿੱਤੇ ਰੰਧਾਵੇ ਕੀਆ ਉਚਾਰ॥ ਜੋ ਸਿੱਖ ਪੜ੍ਹੇ ਪ੍ਰੀਤਿ ਕਰ ਸੋਈ ਉਤਰੈ ਪਾਰ॥ ਦੋਹਰਾ ॥ ਜਨਮ ਮਰਣ ਤਾਕਾ ਮਿਟੈ ਪੜ੍ਹੇ ਜੁ ਪ੍ਰੀਤ ਲਗਾਇ॥ ਜੀਵਨ ਤਿਸਕਾ ਸਫਲ ਹੈ ਨਾਨਕ ਨਾਮ ਧਿਆਇ॥ ਨਾਨਕ ਮੂਰਤਿ ਨਾਮ ਕੀ ਜਪਿਆਂ ਸਭ ਦੁਖ ਦੂਰ॥ ਨਾਨਕ ਤਿਸ ਬਲਿਹਾਰਣੇ ਜੋ ਰਹਿੰਦੇ ਸਦਾ ਹਜ਼ੂਰ॥

ਗੋਸ਼ਟ ਅਜਿੱਤੇ ਰੰਧਾਵੇ ਕੀ ਸੰਪੂਰਣ ਸੁਭ ਮਸਤ॥

## ੧ ਓਸਤਿਗੁਰਪ੍ਰਸਾਦਿ ॥

ਤਾਂਤੇ ਜਦ ਭਾਈ ਬਾਲੇ ਨੇ ਸੰਪੂਰਨ ਗੋਸ੍ਟ ਅਜਿੱਤ ਦੀ ਸੁਣਾਈ ਅਤਿਸੈ ਪਵਿਤ੍ਰ ਜਸ ਸ੍ਰੀ ਗੁਰੂ ਨਾਨਕ ਜੋਤੀ ਸਰੂਪ ਜੀ ਕੇ ਚਰਿੱਤ੍ਰ ਇੱਕ ਤੋਂ ਇਕ ਅਦਭੁਤ ਸੁਣਕਰ ਸ੍ਰੀ ਅੰਗਦ ਜੀ ਤਿਨ ਦਿਨ ਤੇ ਤਿੰਨ ਰਾਤ ਬਿਦੇਹ ਰਹੇ ਜਦ ਸ੍ਰੀ ਗੁਰੂ ਅੰਗਦ ਜੀ ਕੋ ਆਪਣੇ ਸਰੀਰ ਵਿੱਚ ਸੁਧ ਆਈ ਤਾਂ ਫੇਰ ਭਾਈ ਬਾਲੇ ਕੋ ਸਦਵਾਇਆ ਅਤੇ ਆਖਨ ਲੱਗੇ ਭਾਈ ਬਾਲਾ ਤੂੰ ਧੰਨ ਹੈਂ ਜਿਸਨੇ ਐਸੇ ਐਸੇ ਚਰਿੱਤ੍ਰ ਨੇਤ੍ਰਾਂ ਕਰਕੇ ਦੇਖੇ ਹੈਨ ਔਰ ਸ੍ਰਵਣਾਂ ਕਰਕੇ ਸ੍ਰਵਣ ਕੀਤੇ ਹੈਨ ਤਾਂ ਭਾਈ ਬਾਲਾ ਫੇਰ ਸ੍ਰੀ ਗੁਰੂ ਨਾਨਕ ਦੇਵ ਜੀ ਕਿਸ ਧਰਤੀ ਕਉ ਜਾਤੇ ਭਏ ਸੋ ਅਸਾਂ ਤਾਈਂ ਉਚਾਰ ਕਰਕੇ ਕਹੋ ॥ ਬਾਲਾ ਮੰਧੂ ਵਾਚ ॥ ਤਾਂਤੇ ਹੇ ਗੁਰੂ ਅੰਗਦ ਜੀ ਜਦ ਸ੍ਰੀ ਗੁਰੂ ਜੀ ਅਜਿੱਤੇ ਪਾਸੋਂ ਵਿਦਿਆ ਹੋਏ ਤਾਂ ਮਰਦਾਨੇ ਕਹਿਆ ਹੇ ਸੱਚੇ ਪਾਤਸ਼ਾਹ ਜੀ ਅਸਾਂ ਸਮੁੰਦ੍ਰ ਤਾਂ ਦੇਖਿਆ ਪਰ ਲੰਕਾ ਨਾ ਦੇਖੀ ਜਿੱਥੇ ਸ੍ਰੀ ਰਾਮਚੰਦ੍ਰ ਚੜ੍ਹਾਈ ਕੀਤੀ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਚਲੋ ਭਾਈ ਬਾਲਾ ਤੇ ਮਰਦਾਨਾ ਧੁਆਨੂੰ ਰੰਜ ਨਾਹੀਂ ਕਰਨਾ ਅਖੀਂ ਮੀਟਹੁ ਜਾਂ ਅਖੀਂ ਮੀਟ ਕੇ ਖੋਲ੍ਹੀਆਂ ਤਾਂ ਸਮੁੰਦਰ ਦੇ ਕਿਨਾਰੇ ਪਰ ਜਾਇ ਖੜੇ ਹੋਏ ਤੇ ਆਖਨ ਲੱਗੇ ਬਾਲਾ ਅਤੇ ਮਰਦਾਨਾ ਮੇਰੇ ਪਿੱਛੇ ਪਿੱਛੇ ਚਲੇ ਅਉ ਮੁਖੋਂ ਵਾਹਿਗੁਰੂ ਵਾਹਿਗੁਰੂ ਕਹਿੰਦੇ ਆਉ ਤੇ ਅੱਗੇ ਅੱਗੇ ਸ੍ਰੀ ਗੁਰੂ ਜੀ ਤੁਰ ਪਏ ਜੈਸੇ ਧਰਤੀ ਉੱਪਰ ਤੁਰਦੇ ਸਨ ਓਸੇ ਤਰਹ ਸਮੁੰਦਰ ਉੱਪਰ ਤੁਰ ਪਏ ਜਾਂ ਚਲ ਜਾਵਨ ਤੇ ਪਿੱਛੇ ਬਾਲਾ ਤੇ ਮਰਦਾਨਾ ਜਾਵਨ ਜਾਂ ਮਰਦਾਨੇ ਵਿਚਾਰ ਕੀਤੀ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਤਾਂ ਓਅੰ ਸੋਹੰ ਜਪਦੇ ਜਾਂਦੇ ਹੈਨ ਤਾਂ ਮਰਦਾਨਾ ਵੀ ਓਅੰ ਸੋਹੰ ਲੱਗਾ ਜਪਣ ਤੇ ਲੱਗਾ ਗੋਤੇ ਖਾਵਨ ਜਦ ਸ੍ਰੀ ਗੁਰੂ ਨਾਨਕ ਦੇਖਨ ਤਾਂ ਮਰਦਾਨਾ ਗੋਤੇ ਖਾਂਵਦਾ ਹੈ ਤਾਂ ਸ੍ਰੀ ਗੁਰੂ ਜੀ ਕਹਿਆਂ ਮਰਦਾਨਾ ਗੁਰੂ ਦੀ ਕਰਨੀ ਵੱਲ ਨਹੀਂ ਦੇਖਣਾ ਗੁਰੂ ਦੇ ਬਚਨਾਂ ਪਰ ਚੱਲਣਾ ਚਾਹੀਏ ਤੂੰ ਮਰਦਾਨਾ ਓਹੋ ਆਖ ਜੋ ਅਸਾਂ ਆਖਿਆ ਹੈ ਤਾਂ ਮਰਦਾਨਾ ਫੇਰ ਲੱਗਾ ਵਾਹਿਗੁਰੂ ਵਾਹਿਗੁਰੂ ਕਹਿਣ ਤਾਂ ਫੇਰ ਜਲ ਉੱਪਰ ਓਸੇ ਤਰਹ ਤੁਰਨ ਲੱਗਾ ਏਸੇ ਤਰਹ ਮਾਨਸਰੋਵਰ ਪਰ ਜਾਇ ਖੜੇ ਹੋਏ ਓਥੇ ਅਨੇਕ ਤਰਹ ਕੇ ਹੰਸ ਅਨੰਦ ਭੋਗ ਰਹੇ ਹੈਨ ਅਤੇ ਮੋਤੀਆਂ ਦਾ ਅਹਾਰ ਕਰਤੇ ਹੈਨ ਜਾਂ ਮਰਦਾਨੇ ਮਾਨਸਰੋਵਰ ਕਾ ਦਰਸ਼ਨ ਕੀਤਾ ਤੇ ਆਖਨ ਲੱਗਾ ਧੰਨ ਹੋ ਗੁਰੂ ਜੀ ਤੁਸੀ ਅਤੇ ਧੰਨ ਆਪ ਦੀ ਕਮਾਈ ਹੈ ਅਸਾਂ ਅਧਮ ਜੀਵਾਂ ਨੇ ਇਹ ਅਸਥਾਨ ਕਿਸ ਤਰਹ ਦੇਖਣੇ ਸਾਨ ਏਹ ਸਭ ਆਪਦੀ ਕਿਰਪਾ ਕਰਕੇ ਅਸਾਂ ਵੀ ਮਾਨਸਰੋਵਰ ਦੇਖਿਆ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਿਆਂ ਹੁਣ ਅੱਖੀਂ ਮੀਟੋ ਜਾਂ ਗੁਰੂ ਅੰਗਦ ਸਾਹਿਬ ਜੀ ਅਸਾਂ ਅਖੀਂ ਮੀਟਕੇ ਖੋਲ੍ਹੀਆਂ ਤਾਂ ਕਿਆ ਦੇਖੀਐ ਜੋ ਹਾਰੂ ਸ਼ਹਿਰ ਦੇ ਪਾਸ ਜਾਇ ਖੜੇ ਹੋਏ ਹਾਂ ਪਰ ਓਸ ਹਾਰੂ ਦੇਸ ਦਾ ਪਾਤਸ਼ਾਹ ਜੋਗੀ ਦਾ ਸਿੱਖ ਹੈਸੀ ਪਰ ਓਹ ਜੋਗੀ ਸਰੇਵੜਾ ਸੀ

ਅਤੇ ਓਹ ਆਪ ਨੂੰ ਪਰਮੇਸ਼ਰ ਸਦਾਂਵਦਾ ਸੀ ਅਤੇ ਰਾਜਾ ਓਸੇ ਦਾ ਹੁਕਮ ਮੰਨਦਾ ਸੀ ਤੇ ਰਾਜਾ
ਕੋ ਕਹਿਤਾ ਸੀ ਕਿ ਮੇਰੇ ਬਗ਼ੈਰ ਪਰਮੇਸ਼ਰ ਹੋਰ ਕੋਈ ਨਾਹੀਂ ਧੁਅਨੂੰ ਜੋ ਲੋੜ ਹੈ ਸੋ ਤੁਸੀ
ਮੇਰੇ ਪਾਸੋਂ ਮੰਗੋ ਮੈਂ ਧੁਆਨੂੰ ਦੇਵਾਂਗਾ ਤਾਂ ਰਾਜਾ ਵੀ ਤੇ ਪਰਜਾ ਵੀ ਜਿਸ ਚੀਜ਼ ਦੀ ਲੋੜ ਹੋਵੇ
ਤਾਂ ਓਸੇ ਜੋਗੀ ਦੇ ਪਾਸ ਜਾਇਕਰ ਮੰਗਨ ਸੋ ਓਹ ਜੋਗੀ ਮੰਤ ਜੰਤ੍ਰ ਪੜ੍ਹ ਕਰ ਓਹਨਾਂ
ਲੋਕਾਂ ਕੋ ਮੀਂਹ ਭੀ ਵਸਾਇ ਦੇਵੇ ਅਤੇ ਪੁੱਤ ਭੀ ਮੰਤ੍ਰ ਕਰਕੇ ਦੇਵੇ ਔਰ ਧਨ ਪਦਾਰਥ ਭੀ
ਦੇਂਦਾ ਸੀ ਸੋ ਓਸ ਸ਼ਹਿਰ ਦੇ ਬਾਹਿਰ ਸ੍ਰੀ ਗੁਰੂ ਨਾਨਕ ਜੀ ਜਾਇਕਰ ਆਸਣ ਲਗਾਇਕਰ ਸ੍ਰੀ
ਪਰਮੇਸ਼ਰ ਜੀ ਕਾ ਸਿਮਰਣ ਕਰਨ ਲੱਗੇ ਤੇ ਸ਼ਬਦ ਕੀਰਤਨ ਕਰਨ ਲੱਗੇ ਤਾਂ ਰਾਜਾ ਅਤੇ
ਪਰਜਾ ਸ੍ਰੀ ਗੁਰੂ ਨਾਨਕ ਜੀ ਦੇ ਅੱਗੇ ਮੱਥਾ ਜਾਇ ਟੇਕਿਆ ਅਤੇ ਸ੍ਰੀ ਗੁਰੂ ਜੀ ਨੇ ਕਹਿਆ
ਰਾਜਾ ਤੁਮ ਪਰਮੇਸ਼ਰ ਕੋ ਕਿਉਂ ਨਾਹੀਂ ਸਿਮਰਤੇ ਤਾਂ ਰਾਜਾ ਨੇ ਕਹਿਆ ਹੇ ਸੰਤ ਜੀ ਸਾਡਾ ਜੋ
ਗੁਰੂ ਹੈ ਓਹ ਆਖਦਾ ਹੈ ਕਿ ਪਰਮੇਸ਼ਰ ਹੋਰ ਕੋਈ ਨਾਹੀਂ ਜਾਂ ਏਹ ਬਾਤ ਰਾਜਾ ਪਾਸੋਂ
ਗੁਰਾਂ ਸੁਣੀ ਤੇ ਕਹਿਆ ਰਾਜਾ ਧੁਆਡਾ ਵਿਹਾਰ ਕਿਸਤਰਹ ਚਲਦਾ ਹੈ ਤਾਂ ਓਸ ਰਾਜਾ ਨੇ
ਕਹਿਆ ਸੰਤ ਜੀ ਸਾਨੂੰ ਮੀਂਹ ਦੀ ਲੋੜ ਹੁੰਦੀ ਹੈ ਤਾਂ ਓਸ ਸੰਤ ਨੂੰ ਜਾਇਕਰ ਆਖਦੇ ਹਾਂ ਸੋ
ਮੀਂਹ ਵਸਾਇ ਦੇਂਦਾ ਹੈ ਅਤੇ ਜੇਕਰ ਕਿਸੇ ਨੂੰ ਪੁੱਤ੍ਰ ਦੀ ਲੋੜ ਹੁੰਦੀ ਹੈ ਤਾਂ ਓਸਨੂੰ ਪੁੱਤ੍ਰ ਦਿਵਾਇ
ਦੇਂਦਾ ਹੈ ਧਨ ਵਾਲੇ ਕੋ ਧਨ ਦਿਵਾਇ ਦੇਤਾ ਹੈ ਅਤੇ ਆਖਦੇ ਹਨ ਕਿ ਜੈਸੇ ਬੀਜ ਤੇ ਬੀਜ ਹੋਇ
ਜਾਤਾ ਹੈ ਬਿਰਛ ਤੇ ਬਿਰਛ ਹੋਇ ਜਾਤੇ ਹੈਨ ਤੈਸੇ ਹੀ ਆਦਮੀ ਸੇ ਆਦਮੀ ਪੈਦਾ ਹੋਇ ਜਾਤਾ
ਹੈ ਇਸਵਾਸਤੇ ਸੰਤ ਜੀ ਅਸੀ ਓਸ ਜੋਗੀ ਦੀ ਸੇਵਾ ਕਰਦੇ ਹਾਂ ਅਤੇ ਜੋ ਸਾਡੀ ਕਾਮਨਾ ਹੋਤੀ ਹੈ
ਸੋਈ ਪੂਰਨ ਹੋਇ ਜਾਂਦੀ ਹੈ ਜਾਂ ਸ੍ਰੀ ਗੁਰੂ ਜੀ ਨੇ ਏਹ ਬਾਤ ਰਾਜਾ ਦੇ ਮੂਹੋਂ ਸੁਣੀ ਤਾਂ ਸ੍ਰੀ ਗੁਰੂ
ਨਾਨਕ ਜੀ ਨੇ ਓਸ ਜੋਗੀ ਦੀ ਸਾਰੀ ਕਰਾਮਾਤ ਖਿੱਚ ਲਈ ਤਾਂ ਮੀਂਹ ਬਰਸਨੋਂ ਰਹਿ ਗਿਆ
ਅਤੇ ਓਥੋਂ ਦੇ ਸਭ ਲੋਕ ਦੁਖੀ ਹੋਏ ਕਿਉਂ ਕਿ ਓਥੋਂ ਦੇ ਸਭ ਕੰਮ ਮੀਂਹ ਨਾਲ ਸਉਰਦੇ ਹੈਸਨ
ਜਦ ਓਸ ਦੇਸ ਵਿੱਚੋਂ ਮੀਂਹ ਠਹਿਰ ਗਿਆ ਤਾਂ ਰਾਜਾ ਪਰਜਾ ਪਰਮ ਦੁਖ ਕਉ ਪ੍ਰਾਪਤ ਹੋਏ
ਅਤੇ ਓਥੇ ਪੀਵਣੇ ਕਉ ਵੀ ਮੀਂਹ ਕਾ ਹੀ ਪਾਨੀ ਕੰਮ ਆਂਵਦਾ ਸੀ ਤਾਂ ਲੋਕਾਂ ਰਾਜਾ ਕੋ ਕਹਿਆ
ਅਤੇ ਰਾਜਾ ਨੇ ਪਰਜਾ ਕਉ ਨਾਲ ਲੈਕੇ ਉਸ ਜੋਗੀ ਕੇ ਪਾਸ ਜਾਇ ਅਰਜ਼ ਕਰੀ ਹੇ ਜੋਗੀ ਜੀ
ਅਸੀ ਪਾਣੀ ਨਾ ਬਰਸਨੇ ਤੇ ਬਹੁਤ ਦੁਖੀ ਹੋਏ ਹਾਂ ਹੁਣ ਤਾਂ ਪੀਵਣੇ ਜੋਗਾ ਵੀ ਪਾਣੀ ਨਹੀਂ ਰਹਿਆ
ਤਾਂ ਓਹ ਜੋਗੀ ਰਾਜਾ ਪਰਜਾ ਕਉ ਦੁਖੀ ਦੇਖਕਰ ਲਗਾ ਜੰਤ੍ਰ ਮੰਤ੍ਰ ਕਰਨ ਪਰ ਕੁਛ ਪੇਸ਼ ਨਾ
ਜਾਵੇ ਬਤੇਰਾ ਹੀ ਜ਼ੋਰ ਲਗਾਇ ਰਹਿਆ ਇਕ ਬੂੰਦ ਪਾਨੀਂ ਦੀ ਨਾ ਬਰਸੀ ਤਾਂ ਫੇਰ ਜੋਗੀ ਪਾਸੋਂ
ਰਾਜਾ ਪਰਜਾ ਨਿਰਾਸ ਹੋਇ ਕਰ ਸ੍ਰੀ ਗੁਰੂ ਨਾਨਕ ਜੀ ਦੀ ਚਰਨੀਂ ਆਇ ਲੱਗੇ ਤੇ ਸ੍ਰੀ ਗੁਰੂ ਜੀ
ਕਹਿਨ ਲੱਗੇ ਹੇ ਰਾਜਾ ਮੀਂਹ ਤਾਂ ਬਰਸੇਗਾ ਜਦ ਤੁਸੀ ਲੋਕ ਸ੍ਰੀ ਕਰਤਾਰ ਅੱਗੇ ਬੇਨਤੀ ਕਰੋਗੇ
ਔਰ ਸੱਤਨਾਮ ਕਾ ਜਾਪ ਜਪੋ ਅਤੇ ਕੜਾਹ ਪ੍ਰਸਾਦ ਕਰਾਇ ਕੇ ਸ਼ਬਦ ਕੀਰਤਨ ਕਰੋ ਔਰ
ਤਾਂ ਓਹ ਅਕਾਲ ਪੁਰਖ ਸਭ ਕਾਰਜ ਧੁਆਡੇ ਪੂਰਨ ਕਰੇਗਾ ਏਹ ਬਾਤ ਜਦ ਸ੍ਰੀ ਗੁਰੂ ਜੀ
ਸੁਣੇ

ਕਹੀ ਤਾਂ ਰਾਜਾ ਪਰਜਾ ਸਭ ਜੋਗੀ ਦੀ ਮੰਨਤਾ ਨੂੰ ਛੋਡ ਬੈਠੇ ਜਿਸ ਤਰਹ ਸ੍ਰੀ ਬਾਬੇ ਜੀ ਕਹਿਆ ਸੀ ਤਿਸੀ ਤਰਹ ਰਾਜਾ ਨੇ ਓਸੇ ਵਕਤ ਆਦਮੀਆਂ ਕਉ ਭੇਜਕਰ ਰਸਤ ਮੰਗਵਾਇ ਲਈ ਅਤੇ ਬਹੁਤ ਪਵਿੱਤ੍ਰ ਹੋਇਕਰ ਸ੍ਰੀ ਵਾਹਿਗੁਰੂ ਜੀ ਕਾ ਪਾਠ ਕਰਕੇ ਤ੍ਰਿਹਾਵਲ ਤਈਆਰ ਕਰਵਾਯਾ ਅਤੇ ਸ੍ਰੀ ਗੁਰੂ ਜੀ ਦੇ ਸਿੱਖ ਹੋਏ ਸ੍ਰੀ ਬਾਬੇ ਜੀ ਨੇ ਆਪਨੇ ਚਰਨ ਧੋਇਕਰ ਰਾਜਾ ਅਤੇ ਪਰਜਾ ਸਭ ਕਉ ਚਰਨ ਪਾਹੁਲ ਦੇਇਕਰ ਸਿੱਖ ਕੀਤਾ ਓਹ ਲਗੇ ਸ੍ਰੀ ਵਾਹਗੁਰੂ ਵਾਹਿਗੁਰੂ ਜਪਨ ਤਾਂ ਬੜੀ ਬਾਰਸ਼ ਹੋਈ ਅਤੇ ਓਹਨਾਂ ਲੋਕਾਂ ਸ੍ਰੀ ਗੁਰੂ ਜੀ ਅੱਗੇ ਅਰਦਾਸ ਕੀਤੀ ਤੇ ਕਹਿਆ ਸ੍ਰੀ ਗੁਰੂ ਨਾਨਕ ਜੀ ਆਪ ਕ੍ਰਿਪਾ ਕਰੋ ਅਤੇ ਸਾਡੇ ਪਾਸ ਹੀ ਰਹੋ ਜੀ ਕਿਉਂਕਿ ਆਪਦੇ ਰਹਿਨੇ ਕਰਕੇ ਅਸਾਡਾ ਉਧਾਰ ਹੋਵੇਗਾ ਜੀ ਅਤੇ ਸ੍ਰੀ ਗੁਰੂ ਜੀ ਕਹਿਆ ਰਾਜਾ ਤੁਸਾਂ ਏਹ ਕੰਮ ਕਰਨਾ ਜਦ ਧੁਵਾਨੂੰ ਕੋਈ ਕਾਰਜ ਕਰਨਾ ਬਨੇ ਤਾਂ ਇਕ ਮਨ ਹੋਇਕਰ ਅਰਦਾਸ ਕਰਨੀ ਤੇ ਕੜਾਹ ਪ੍ਰਸਾਦ ਪਵਿੱਤ੍ਰ ਹੋਇਕਰ ਕਰਨਾ ਸੰਗਤ ਨੇ ਇਕੱਤਰ ਹੋਇਕੇ ਹੱਥ ਜੋੜਨੇ ਤੇ ਕਹਿਣਾ ਹੇ ਅਕਾਲ ਪੁਰਖ ਜੀ ਸਾਡਾ ਕਾਰਜ ਪੂਰਨ ਕਰੋ ਜੀ ਤਾਂ ਰਾਜਾ ਧੁਵਾਡਾ ਭਾਵੇਂ ਕੋਈ ਕਮ ਹੋਵੇ ਸੋਈ ਤੱਤ ਕਾਲ ਹੀ ਹੋਇ ਜਾਵੇਗਾ ਏਹ ਉਪਦੇਸ਼ ਦੇਇ ਕਰ ਸ੍ਰੀ ਗੁਰੂ ਨਾਨਕ ਜੀ ਓਥੋਂ ਤੁਰਨ ਲੱਗੇ ਤੇ ਉਨਾਂ ਲੋਕਾਂ ਨੂੰ ਕਹਿਆ ਭਾਈ ਨਾਮ ਜਪਣਾ ਤੇ ਆਏ ਸੰਤ ਦੀ ਟਹਿਲ ਕਰਨੀ ਧਰਮ ਦੀ ਕਿਰਤ ਕਰਨੀ ਝੂਠ ਬੋਲਣਾ ਨਾਹੀਂ ਬਾਣੀ ਨਾਲ ਪ੍ਰੀਤ ਰੱਖਣੀ ਸ਼ਬਦ ਦਾ ਅਭਿਆਸ ਕਰਨਾ ਜਾਂ ਏਹ ਕਹਿਆ ਤਾਂ ਰਾਜਾ ਨੇ ਇਕ ਜਵਾਹਰਾਂ ਦਾ ਥਾਲ ਭਰਕੇ ਸ੍ਰੀ ਗੁਰੂ ਜੀ ਦੇ ਅੱਗੇ ਆਣ ਰੱਖਿਆ ਤੇ ਕਹਿਆ ਗੁਰੂ ਜੀ ਏਹ ਤਾਂ ਮੇਰੀ ਭੇਟਾ ਹੈ ਆਪ ਲੇਵੋ ਜੀ ਤਾਂ ਸ੍ਰੀ ਬਾਬੇ ਜੀ ਕਹਿਆ ਹੇ ਰਾਜਾ ਅਸਾਡੇ ਪਾਸ ਸ੍ਰੀ ਪਰਮੇਸ਼ਰ ਜੀ ਕੇ ਨਾਮ ਦਾ ਅਚਰਜ ਜਵਾਹਰ ਹੈ ਅਤੇ ਏਹ ਝੂਠੇ ਜਵਾਹਰ ਅਸਾਡੇ ਕਿਸੇ ਕੰਮ ਨਾਹੀਂ ਤਾਂ ਮਰਦਾਨੇ ਕਹਿਆ ਗੁਰੂ ਜੀ ਇਕ ਦੋਇ ਤਾਂ ਲੈ ਲਵੋ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਾ ਏਹ ਜਵਾਹਰ ਦੁਖ ਰੂਪ ਹੈਨ ਅਤੇ ਤੇਰੇ ਪਾਸ ਸੱਚਾ ਨਾਮ ਲਾਲ ਹੈ ਸੋ ਤੂੰ ਸ਼ਬਦ ਪੜ੍ਹ ਤਾਂ ਮਰਦਾਨੇ ਮੱਥਾ ਟੇਕਿਆ ਤੇ ਸ੍ਰੀ ਗੁਰੂ ਜੀ ਰਾਜਾ ਪਰ ਖੁਸ਼ੀ ਕਰਕੇ ਓਥੋਂ ਚਲਦੇ ਰਹੇ॥ ਬੋਲੋ ਭਾਈ ਜੀ ਵਾਹਿਗੁਰੂ॥

## ਆਗੇ ਸਾਖੀ ਸਿੱਖਾਂ ਨੂੰ ਸੁਣਾਈ

ਭਾਈ ਬਾਲਾ ਕਹੇ ਹੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਸ੍ਰੀ ਗੁਰੂ ਕਰਨ ਕਾਰਨ ਜੋਤੀ ਸਰੂਪ ਗੁਰੂ ਨਾਨਕ ਸਾਹਿਬ ਜੀ ਸਰਬ ਧਰਤੀ ਕਾ ਸੈਰ ਕਰਾ ਅਤੇ ਬਹੁਤ ਪਾਪੀਆਂ ਦੀ ਕਲਿਆਣ ਕਰੀ ਅਤੇ ਇਕ ਦਿਨ ਮਹਾਰਾਜ ਗੁਰੂ ਨਾਨਕ ਜੀ ਬੈਠੇ ਸਨ ਤੇ ਚਾਰ ਸਿੱਖਾਂ ਆਇ ਮੱਥਾ ਟੇਕਿਆ ਅਤੇ ਬੈਠੇ ਗਏ ਜਾਂ ਘੜੀ ਦੋਇ ਘੜੀਆਂ ਗੁਜ਼ਰੀਆਂ ਤਾਂ ਉਨਾਂ ਅਰਦਾਸ ਕੀਤੀ ਹੇ ਦੀਨਾਨਾਥ ਜੀ ਸੰਤਾਂ ਦੀ ਜੋ ਸੇਵਾ ਕਰੀਦੀ ਹੈ ਉਸਦਾ ਕੀਫਲ ਹੁੰਦਾ ਹੈ ਕਿਰਪਾ ਕਰਕੇ ਸਾਨੂੰ ਸੁਣਾਓ ਜੀ ਤਾਂ ਉਨਾਂ ਸਿੱਖਾਂ ਦੀ ਪ੍ਰਾਰਥਨਾ ਸੁਣਕਰ ਸ੍ਰੀ ਗੁਰੂ ਨਾਨਕ ਸਾਹਿਬ ਦਇਆ ਦੇ ਸਮੁੰਦ੍ਰ ਇਕ ਸਾਖੀ ਲੱਗੇ ਉਚਾਰਨ॥ ਸ੍ਰੀ ਗੁਰੂ ਨਾਨਕ ਜੀ ਵਾਚ ॥ ਸ੍ਰੀ ਗੁਰੂ ਜੀ ਨੇ

ਬਚਨ ਕੀਤਾ ਸੁਣੋ ਭਾਈ ਸਿੱਖੋ ਸੰਤਾਂ ਦਾ ਮਹਾਤਮ ਸਾਰਾ ਤੋ ਕਹਿਆ ਨਹੀਂ ਜਾਤਾ ਪਰ ਥੋੜਾ ਜਿਹਾ ਤੁਮਾਨੂੰ ਕਹਿਤੇ ਹਾਂ ਆਗੇ ਆਪਨੇ ਸਮਝ ਲੈਣਾ ਇਹ ਬਚਨ ਸੁਣਕਰ ਸੰਗਤ ਨੇ ਹਾਥ ਜੋੜ ਕੇ ਤੇ ਕਹਾ ਸੱਤ ਬਚਨ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਸੁਣੋ ਭਾਈ ਸਿਖੋ ਇਕ ਬ੍ਰਾਹਮਣ ਸੀ ਗੰਗਾ ਜੀ ਕੇ ਕਿਨਾਰੇ ਪਰ ਰਹਿੰਦਾ ਸੀ ਤਾਂ ਓਥੇ ਇਕ ਠਾਕਰ ਦੁਵਾਰਾ ਸੀ ਅਤੇ ਉਸ ਠਕਰ ਦੁਆਰੇ ਵਿਚ ਸੰਤਾਂ ਦਾ ਆਉਣ ਜਾਣ ਬਹੁਤ ਰਹਿੰਦਾ ਸੀ ਕਿਉਂਕਿ ਓਥ ਸੇਵਾ ਬਹੁਤ ਹੁੰਦੀ ਸੀ ਅਤੇ ਸੰਤ ਮਿਲਕਰ ਭਜਨ ਭਗਵਾਨ ਦਾ ਕਰਦੇ ਸਨ ਤੇ ਗਿਆਨ ਚਰਚਾ ਵੀ ਹੋਤੀ ਥੀ ਅਤੇ ਉਸ ਬ੍ਰਾਹਮਣ ਦਾ ਡੇਰਾ ਉਸ ਠਾਕਰ ਦੁਆਰੇ ਦੇ ਪਾਸ ਸੀ ਜੋ ਸੰਤ ਮਹਾਤਮਾ ਆਵੇ ਤਾਂ ਉਸਨੂੰ ਦਰਸ਼ਨ ਹੋਯਾ ਕਰੇ ਅਤੇ ਓਸ ਬ੍ਰਾਹਮਣ ਦਾ ਵਿਹਾਰ ਏਹ ਸੀ ਕਿ ਚਮੜੇ ਦੀਆਂ ਢਾਲਾਂ ਤੇ ਸਿੰਗੜੇ ਬਣਵਾਇ ਕਰ ਵੇਚਦਾ ਸੀ ਸਾਰੀ ਉਮਰ ਉਸਦੀ ਏਸੇ ਤਰਾਂ ਬੀਤ ਗਈ ਅਤੇ ਸੰਤਾਂ ਦਾ ਜੋ ਦਰਸ਼ਨ ਕਰਦਾ ਸੀ ਸੋ ਬੀ ਕੁਛ ਚਾਹ ਕਰਕੇ ਨਹੀਂ ਸੀ ਕਰਦਾ ਕਿਉਂਕਿ ਆਪਨੇ ਵਿਹਾਰ ਵਿਚ ਸਾਰਾ ਦਿਨ ਰਹਿਣਾ ਤੇ ਸੰਤਾਂ ਵੀ ਓਥੋਂ ਦੀ ਜ਼ਰੂਰ ਲੰਘਨਾ ਏਸ ਕਰਕੇ ਓਸਨੂੰ ਦਰਸ਼ਨ ਹੋਜਾਵੇ ਜਦ ਉਸਦੇ ਦਿਨ ਪੂਰੇ ਹੋਏ ਤਾਂ ਧਰਮਰਾਜ ਨੇ ਆਪਨੇ ਦੂਤਾਂ ਕਉ ਹੁਕਮ ਦੀਆ ਕਿ ਜਾਇਕਰ ਉਸ ਪਾਪੀ ਬ੍ਰਾਹਮਣ ਕਉ ਪਕੜ ਲਿਆਓ ਖੂਬ ਮਾਰ ਕਰਕੇ ਲਿਆਉਨਾ ਕਿਉਂ ਜੋ ਉਸਨੂੰ ਮਾਨੁੱਖ ਸਰੀਰ ਮਿਲਿਆ ਸੀ ਸ੍ਰੀ ਪਰਮੇਸ਼ਰ ਜੀ ਦਾ ਸਿਮਰਨ ਕਰਨ ਨੂੰ ਸੋ ਉਸ ਦੁਸ਼ਟ ਨੇ ਸਾਰੀ [illegible] ਏਸੇ ਤਰਾਂ ਖੋਇ ਦਿੱਤੀ ਹੈ ਤਾਂ ਤੇ ਧਰਮਰਾਜਾ ਦੀ ਆਗਿਆ ਪਾਇ ਕਰ ਜਮਦੂਤ ਉਸ ਬ੍ਰਾਹਮਣ ਕੌ ਲੈਗਏ ਹਾਥੋਂ ਮੇਂ ਸੰਗਲ ਪੈਰੋਂ ਮੇਂ ਬੇੜੀਆਂ ਡਾਲ ਲਈਆਂ ਤੇ ਬਹੁਤ ਨਰਕਾਂ ਕੇ ਰਸਤੇ ਮਾਰਤੇ ਕੁਟਦੇ ਘਸੀਟਕੇ ਲੇ ਗਏ ਜਾਇ ਧਰਮਰਾਜਾ ਦੇ ਸਨਮੁਖ ਹਾਜ਼ਰ ਕੀਤਾ ਤਾਂ ਧਰਮਰਾਜਾ ਨੇ ਕਹਾ ਭਾਈ ਇਸ ਕਉ ਕੁੰਭੀ ਨਰਕ ਮੇਂ ਪਾਇ ਦੇਵੋ ਤਾਂ ਓਹ ਜਮਦੂਤ ਉਸ ਬ੍ਰਹਮਣ ਕਉ ਕੁੰਭੀ ਨਰਕ ਪਾਸ ਲੇਗਏ ਉਸ ਨਰਕ ਕਾ ਮੁਖ ਤੋ ਘੜੇ ਕੇ ਮੁਖ ਜਿਤਨਾ ਹੈ ਅਤੇ ਹੇਠੋਂ ਕਈ ਲਾਖ ਜੋਜਨ ਹੈ ਜਦ ਤੁਸ ਨਰਕ ਮੇਂ ਉਸ ਬਹਮਣ ਨੂੰ ਸੁੱਟਿਆ ਤਾਂ ਅਗੋਂ ਅਵਾਜ਼ ਆਈ ਜਿਸ ਤਰਾਂ ਖੂਹੇ ਮੇਂ ਇਟ ਸੁੱਟੀਏ ਤੇ ਆਉਂਦੀ ਹੈ ਅੱਗੇ ਓਸ ਨਰਕ ਮੇਂ ਜੀਵ ਪੁਕਾਰ ਕਰ ਰਹੇ ਸਾਨ ਤੇ ਅਗਨਿ ਜਲਾਇ ਰਹੀ ਸੀ ਜਦ ਉਸ ਬ੍ਰਾਹਮਣ ਕਉ ਸੁੱਟਿਆ ਤਾਂ ਜੇਹੜੀ ਬਦਬੋਇ ਆਉਂਦੀ ਸੀ ਓਹ ਹਟਗਈ ਅਤੇ ਸ਼ਾਂਤਿ ਹੋ ਗਈ ਜੋ ਜਲਣ ਹੋਂਦੀ ਸੀ ਸੋ ਮਿਟਗਈ ਜੀਵ ਪੁਕਾਰ ਕਰਨ ਥੀਂ ਰਹਿਗਏ ਤਾਂ ਧਰਮਰਾਜ ਨੇ ਚਿੱਤ੍ਰਾਂ ਗੁਪਤਾਂ ਨੂੰ ਪੁੱਛਿਆ ਭਾਈ ਏਹ ਓਹ ਬ੍ਰਾਹਮਣ ਸੀ ਕਿ ਕੋਈ ਹੋਰ ਸੀ ਇਸਦੇ ਪਿਆਂ ਨਰਕ ਠੰਢਾ ਹੋਇ ਗਿਆ ਹੈ ਦੇਖੋ ਖਾਂ ਕੋਈ ਭੁਲੇਖੇ ਨਾਲ ਉੱਤਮ ਲੋਕ ਨਾ ਸੁੱਟਿਆ ਗਿਆ ਹੋਵੇ ਤਾਂ ਚਿੱਤ੍ਰਾਂ ਗੁਪਤਾਂ ਨੇ ਜਮਦੂਤਾਂ ਕੋਲੋਂ ਪੁੱਛਿਆ ਤਾਂ ਓਨਾਂ ਨੇ ਕਹਿਆ ਜੀ ਓਹੋ ਬ੍ਰਹਮਣ ਹੀ ਹੈ ਜਿਸਨੇ ਆਪਨਾ ਧਰਮ ਛੋਡ ਕਰਕੇ ਨੀਚਾਂ ਦਾ ਧਰਮ ਅੰਗੀਕਾਰ ਕੀਤਾ ਹੈ ਸੀ ਅਤੇ ਸਾਰੀ ਉਮਰ ਏਸ ਨੇ ਵਿਸ਼ਿਆਂ ਵਿਖੇ ਬਿਤਾਈ ਹੈ ਸੁਰਾਪਾਨ ਕਰਦਾ ਰਹਿਆ ਹੈ ਤੇ ਮਾਸ

ਮੱਛੀ ਅਨੇਕ ਪੰਛੀ ਮਾਰ ਕਰ ਖਾਂਦਾ ਰਹਿਆ ਹੈ ਜੀ ਓਹੀ ਹੈ ਜੀ ਹੋਰ ਕੋਈ ਸਾਧ ਨਹੀਂ ਪਰ ਜਿਤਨੇ ਕੁੰਭੀ ਨਰਕ ਦੇ ਆਦਮੀ ਹੈਨ ਸਭ ਉਸਦੀ ਚਰਨੀਂ ਆਇ ਲੱਗੇ ਹੈਨ ਤਾਂ ਧਰਮਰਾਜਾ ਕੀ ਆਗਿਆ ਭਈ ਕਿ ਏਸ ਦੇ ਕਰਮ ਦੇਖੋ ਕਿਆ ਕਿਆ ਹੈਨ ਜਾਂ ਚਿਤ੍ਰ ਗੁਪਤ ਉਸ ਬ੍ਰਾਹਮਣ ਦੇ ਕਰਮ ਲੱਗੇ ਦੇਖਣ ਤਾਂ ਕਿਆ ਲਿਖਾ ਹੈ ਕਿ ਸਾਰੀ ਉਮਰ ਸੰਤਾਂ ਕਾ ਦਰਸ਼ਨ ਕਰਦਾ ਰਹਿਆ ਹੈ ਔਰ ਬਹੁਤਸੇ ਮਹ ਤਮੋਂ ਕੇ ਚਰਨਾਂ ਕੀ ਧੂੜੀ ਉਡਕਰ ਇਸਦੇ ਸ਼ਰੀਰ ਉੱਪਰ ਪੈਂਦੀ ਰਹੀ ਹੈ ਇਸ ਕਰਕੇ ਏਸ ਬ੍ਰਾਹਮਣ ਦਾ ਸ਼ਰੀਰ ਪਵਿੱਤ੍ਰ ਹੂਆ ਹੈ ਤਾਂ ਧਰਮਰਾਜਾ ਨੇ ਹੁਕਮ ਦੀਆ ਭਾਈ ਜਾਇਕਰ ਉਸ ਬ੍ਰਾਹਮਣ ਕਉ ਉਸ ਨਰਕ ਥੀਂ ਨਿਕਾਲ ਲੇਵੇ ਤਾਂ ਜਮਦੂਤਾਂ ਜਾਇਕਰ ਕਹਿਆ ਹੇ ਬ੍ਰਾਹਮਣ ਅਸਾਂ ਤੈਨੂੰ ਭੁਲ ਕਰ ਏਸ ਨਰਕ ਮੇਂ ਪਾਯਾ ਹੈ ਹੁਣ ਤੂੰ ਨਿਕਲ ਆਉ ਤਾਂ ਉਸ ਬ੍ਰਾਹਮਣ ਨੇ ਕਹਿਆ ਭਾਈ ਮੈਂ ਤਦ ਨਿਕਲਦਾ ਹਾਂ ਜਾਂ ਏਸ ਨਰਕ ਦੇ ਸਭ ਜੀਵ ਕੱਢੋ ਤਾਂ ਓਨਾਂ ਨੇ ਜਾਇਕਰ ਧਰਮਰਾਜ ਕੋ ਕਹਿਆ ਹੇ ਰਾਜਾਜੀ ਓਹ ਬ੍ਰਾਹਮਣ ਕਹਿੰਦਾ ਹੈ ਜੇ ਸਾਰਾ ਨਰਕ ਖ਼ਾਲੀ ਕਰੋ ਤਾਂ ਮੈਂ ਨਿਕਲਦਾ ਹਾਂ ਤਾਂ ਧਰਮਰਾਜਾ ਨੇ ਕਹਿਆ ਜਾਵੋ ਭਾਈ ਸਭ ਕਉ ਕੱਢ ਲਿਅਉ ਤਾਂ ਹੁਕਮ ਲੈਕੇ ਓਨਾਂ ਜਮਦੂਤਾਂ ਨੇ ਸਾਰਾ ਨਰਕ ਖ਼ਾਲੀ ਕੀਤਾ ਅਤੇ ਸਭ ਮਾਤ ਲੋਕ ਨੂੰ ਭੇਜਿਆ ਅਤੇ ਉਸ ਬ੍ਰਾਹਮਣ ਨੂੰ ਸਚਖੰਡ ਨੂੰ ਭੇਜ ਦਿੱਤਾ ਸ੍ਰੀ ਗੁਰੂ ਜੀ ਕੇ ਲੋਕ ਨੂੰ ਪ੍ਰਾਪਤ ਹੋਯਾ ਤਾਂ ਲਗਾ ਸ੍ਰੀ ਪਰਮੇਸ਼ਰ ਜੀ ਕਾ ਸਿਮਰਨ ਕਰਨ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿਆ ਹੇ ਭਾਈ ਸਿੱਖੋ ਏਹ ਸ੍ਰੀ ਠਾਕਰ ਜੀ ਦੇ ਪਿਆਰਿਆਂ ਦੇ ਦਰਸ਼ਨ ਦਾ ਮਹਾਤਮ ਹੈ ਤਾਂ ਉਨਾਂ ਲੋਕਾਂ ਸ੍ਰੀ ਗੁਰੂ ਜੀ ਕੀ ਉਸਤਤ ਕੀਤੀ ਤੇ ਕਿਹਾ ਹੇ ਸਤਗੁਰ ਜੀ ਆਪ ਦੀ ਰਸਨਾ ਤੋਂ ਸੁਣਿਆ ਹੈ ਅਤੇ ਸਾਡਾ ਵੀ ਉਧਾਰ ਹੂਆ ਹੈ ਅਤੇ ਦੀਨਦਿਆਲ ਜੀ ਆਪ ਵਿੱਚ ਤੇ ਪਰਮੇਸ਼ਰ ਜੀ ਵਿੱਚ ਭੇਦ ਕੋਈ ਨਹੀਂ ਅਤੇ ਫੇਰ ਗੁਰੂ ਜੀ ਸ਼ਬਦ ਉਚਾਰਿਆ॥ ਰਾਗ ਮਾਰੂ ਮਹਲਾ ੧ ॥ ਮੋਹਨੀ ਮੋਹ ਲੀਏ ਤ੍ਰੈ ਗੁਨੀਆ॥ ਲੋਭ ਵਿਆਪੀ ਝੂਠੀ ਦੁਨੀਆਂ॥ ਮੇਰੀ ਮੇਰੀ ਕਰਕੇ ਸੰਚੀ ਅੰਤ ਕੀ ਵਾਰ ਸਗਲ ਹੈ ਛਲੀਆ॥ ੧॥ ਨਿਰਭਉ ਨਿਰੰਕਾਰ ਦਇਅਲੀਆ॥ ਜੀਅ ਜੰਤ ਸਗਲੇ ਪ੍ਰਤਪਲੀਆ॥ ੧॥ ਰਹਾਉ॥ ਏਕੈ ਸਮਕਰ ਗਾਡੀ ਗਡਹੈ॥ ਏਕੈ ਸੁਪਨੈ ਦਾਮ ਨ ਛਡ ਹੈ॥ ਰਾਜ ਕਮਾਇ ਕਰੀ ਜਿਨ ਥੈਲੀ ਤਾਂਕੇ ਸੰਗ ਨ ਚੰਚਲ ਚਲੀਆ॥ ੨॥ ਏਕੈ ਪ੍ਰਾਨ ਪਿੰਡ ਤੇ ਪਿਆਰੀ॥ ਇਕ ਸੰਚੀ ਤਜ ਬਾਪ ਮਹਿਤਾਰੀ॥ ਸੁਤ ਮੀਤ ਭ੍ਰਾਤ ਤੇ ਗੁਹਜੀ ਤਾਂਕੇ ਨਿਕਟ ਨ ਹੋਈ ਖਲੀਆ॥੩ ॥ ਹੋਇ ਅਉਧੂਤ ਬੈਠਾ ਲਾਇ ਤਾੜੀ॥ ਜੋਗੀ ਜਤੀ ਪੰਡਤ ਬੀਚਾਰੀ॥ ਗ੍ਰਿਹ ਮੜੀ ਮਸਾਣੀ ਬਨ ਮੇਂ ਬਸਤੇ ਉਠ ਤਿਨਾ ਕੇ ਲਾਗੀ ਪਲੀਆ॥ ੪॥ ਕਾਟੇ ਬੰਧਨ ਠਾਕੁਰ ਜਾਂਕੇ॥ ਹਰਿ ਹਰਿ ਨਾਮ ਬਸਿਓ ਜੀਅ ਤਾਂਕੇ॥ ਸਾਧ ਸੰਗ ਭਏ ਜਨ ਮੁਕਤੇ ਗਤਿ ਪਾਈ ਨਾਨਕ ਨਦਰ ਨਿਹ-ਲੀਆ॥ ੫॥ ੧॥ ਉਸ ਵਕਤ ਸਭ ਸੰਗਤ ਸ੍ਰੀ ਗੁਰੂ ਜੀ ਕੇ ਪਾਸ ਬੈਠੀ ਸੀ ਅਤੇ ਉਸ ਸਮੇ ਇਕ ਖੱਤ੍ਰੀ ਵਿੱਚ ਬੈਠਾ ਸੀ ਅਤੇ ਚਾਰ ਕਰੋੜ ਰੁਪਯਾ ਪਾਸ ਜਮਾ ਰਖਦਾ ਸੀ ਅਤੇ ਦੇਂਦਾ

ਕਿਸੇ ਨੂੰ ਨਹੀਂ ਸੀ ਅਤੇ ਸਨਬੰਧੀ ਉਸਕੇ ਵਿਰਲੇ ਰਹਿੰਦੇ ਸਨ ਤੇ ਧਰਮ ਦੇ ਰਸਤੇ ਵੀ ਇਕ ਕਉਡੀ ਨਹੀਂ ਸੀ ਲਾਉਂਦਾ ਤੇ ਨਾ ਕਿਸੇ ਮਿੱਤ੍ਰ ਕੋ ਦਿੰਦਾ ਸੀ ਤੇ ਨਾ ਕਿਤੇ ਸਤਸੰਗ ਦੇ ਰਸਤੇ ਖ਼ਰਚ ਕਰਦਾ ਸੀ ਤਾਂ ਇਕ ਦਿਨ ਉਸ ਖੱਤ੍ਰੀ ਨੇ ਸ਼ਬਦ ਸੁਣਿਆ ਤੇ ਸ਼ਬਦ ਸੁਣਕੇ ਬਹੁਤ ਕੰਬਿਆ ਔਰ ਭੈ ਕਉ ਪ੍ਰਾਪਤ ਹੂਆ ਅਤੇ ਵਿਚਾਰ ਕਰਕੇ ਸ੍ਰੀ ਗੁਰੂ ਜੀ ਕੇ ਚਰਨ ਆਇ ਲਗਾ ਅਤੇ ਅਰਦਾਸ ਕੀਤੀ ਉਸ ਹੇ ਸਤਗੁਰੂ ਜੀ ਮੇਰੇ ਤਾਈਂ ਕੋਈ ਉਪਦੇਸ਼ ਕਰੋ ਜੋ ਮੇਰੀ ਵੀ ਕਲਿਆਨ ਹੋਵੇ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਸੁਣ ਭਾਈ ਇਕ ਤੇਰੇ ਜੈਸਾ ਖੱਤ੍ਰੀ ਸੀ ਓਹ ਭੀ ਬਹੁਤ ਪਦਾਰਥ ਰਖਦਾ ਸੀ ਤੇ ਕਿਸੇ ਕਾ ਵਿਸਾਹ ਨਹੀਂ ਸੀ ਕਰਦਾ ਅਤੇ ਜੋ ਉਸਨੇ ਕਸ਼ਟ ਪਾਯਾ ਹੈ ਸੋ ਤੇਰੇ ਤਾਈਂ ਸੁਣਾਉਨੇ ਹਾਂ ਉਸ ਪਾਸ ਜੇਹੜਾ ਪਦਾਰਥ ਹੈਸੀ ਉਸ ਉੱਪਰ ਓਹ ਰਾਤ ਦਿਨ ਬੈਠ ਰਹਿੰਦਾ ਸੀ ਕਿਸੇਨੂੰ ਪਾਸ ਨਹੀਂ ਸੀ ਆਉਂਣ ਦੇਂਦਾ ਨਾ ਕਿਸੇ ਕੋ ਖਵਾਵੇ ਤੇ ਨਾ ਆਪ ਖਾਵੇ ਐਸਾ ਕਸ਼ਟ ਸਹਾਰੇ ਪਰ ਉਸਕੀ ਰਾਖੀ ਕਰਦਿਆਂ ਬਹੁਤ ਕਾਲ ਗੁਜ਼ਰਿਆ ਤੇ ਉਸਦੀ ਉਮਰਾ ਪੂਰੀ ਹੋਈ ਤਾਂ ਨਿਰੰਕਾਰ ਜੀ ਕੀ ਆਗਿਆ ਹੂਈ ਕਿ ਉਸ ਧਨ ਵਾਲੇ ਕੌ ਜਾਇ ਕਰ ਲੈ ਆਉ ਤਾਂ ਜਮਦੂਤ ਧਰਮਰਾਜਾ ਕੀ ਆਗਿਆ ਪਾਇਕਰ ਉਸ ਧਨੀ ਕਉ ਆਇ ਕੇਸਾਂ ਤੇ ਪਕੜ ਕਰ ਪਟਕਾਯਾ ਤੇ ਉਸਦੇ ਮੂੰਹੋਂ ਏਹ ਨਿਕਲਿਆ ਕਿ ਹਾਇ ਹਾਇ ਤੁਸੀ ਕਉਣ ਹੋ ਮਾਰੇ ਵਖ਼ਤ ਦੇ ਉਸਦੇ ਮੂਹੋਂ ਰਾਮ ਨਾਮ ਵੀ ਨਾ ਨਿਕਲਿਆ ਤੇ ਕਹਿਨ ਲੱਗਾ ਭਾਈ ਤੁਸੀ ਕਉਣ ਹੋ ਤਾਂ ਦੂਤਾਂ ਕਹਿਆ ਭਾਈ ਅਸੀ ਧਰਮਰਾਜਾ ਕੇ ਦੂਤ ਹਾਂ ਔਰ ਤੇਰੇ ਕਉ ਧਰਮਰਾਜਾ ਕੇ ਪਾਸ ਲੇਚਲੇਂ ਗੇ ਤਾਂ ਉਸ ਧਨਾਢ ਨੇ ਕਹਿਆ ਭਾਈ ਤੁਸੀ ਮੇਰੀ ਏਕ ਬਾਤ ਤੋ ਸੁਣੋ ਤਾਂ ਜਮਦੂਤਾਂ ਨੇ ਆਖਿਆ ਕਹੁ ਭਾਈ ਕੀ ਆਖਦਾ ਹੈਂ ਤਾਂ ਉਸ ਧਨੀ ਨੇ ਕਹਿਆ ਭਾਈ ਤੁਸੀ ਮੇਰੇ ਪਾਸੋਂ ਚਉਥਾ ਹਿੱਸਾ ਧਨ ਕਾ ਲੇਵੋ ਅਤੇ ਮੇਰੇ ਕਉ ਛੋਡ ਦੇਓ ਤਾਂ ਉਨਾਂ ਜਮਦੂਤਾਂ ਨੇ ਉਸ ਧਨੀ ਕੋ ਖ਼ੂਬ ਪੀਟਾ ਔਰ ਘਸੀਟਿਆ ਤਾਂ ਫੇਰ ਧਨੀ ਨੇ ਕਹਿਆ ਭਾਈ ਤੁਮ ਮੇਰਾ ਆਧਾ ਧਨ ਲੇਵੋ ਔਰ ਮੁਝੇ ਛੋਡ ਦੇਵੋ ਤਾਂ ਉਨੋਂ ਨੇ ਕਹਾ ਕਿ ਭਾਈ ਹਮ ਤੇਰੇ ਕਉ ਹੀ ਲੇਜਾਵੇਂ ਗੇ ਔਰ ਧਨ ਹਮਾਰੇ ਕਿਸੇ ਕਾਮ ਨਹੀਂ ਤਾਂ ਫੇਰ ਉਸਨੇ ਕਹਿਆ ਭਲਾ ਜੀ ਤੁਸੀ ਤੀਨ ਹਿੱਸੇ ਲੇ ਜਾਵੋ ਅਤੇ ਮੇਰੇ ਕੋ ਛੋਡ ਜਾਵੋ ਤਾਂ ਉਨਾਂ ਜਮਦੂਤਾਂ ਨੇ ਉਸ ਕਉ ਬਹੁਤ ਕਸ਼ਟ ਦੀਆ ਨਾਲੇ ਮਾਰਿਆ ਤੇ ਘਸੀਟਿਆ ਤੇ ਫੇਰ ਉਸ ਧਨੀ ਨੇ ਉਨਾਂ ਕੋ ਕਹਿਆ ਭਾਈ ਤੁਸੀ ਮੇਰਾ ਸੰਪੂਰਨ ਧਨ ਲੇਜਾਵੋ ਔਰ ਮੇਰੇ ਤਾਈ ਛੋਡ ਜਾਓ ਤਾਂ ਉਨਾ ਜਮਦੂਤਾਂ ਕਹਿਆ ਭਾਈ ਤੂੰ ਕੋਈ ਖਪਤੀ ਹੋਗਿਆ ਹੈਂ ਏਹ ਧਨ ਕਿਆ ਜੋ ਸਾਰੀ ਪ੍ਰਿਥਵੀ ਕਾ ਧਨ ਅਤੇ ਸਾਰੀ ਧਰਤੀ ਕਾ ਰਾਜ ਵੀ ਹਮਾਰੇ ਕਉ ਦੇਵੇਂ ਤਾਂ ਭੀ ਸਾਡੇ ਕਿਸੇ ਕਾਮ ਨਾਹੀਂ ਅਸਾਂ ਤਾਂ ਤੇਰੇ ਤਾਈਂ ਖੜਨਾ ਹੈ ਜਿਸਤਰਾਂ ਜਾਵੇਂ ਨਹੀਂ ਤਾਂ ਛੋਡੋਂ ਗੇ ਨਾਹੀਂ ਤਾਂ ਉਸ ਧਨੀ ਨੇ ਕਹਿਆ ਭਾਈ ਤੁਵਾਨੂੰ ਸ੍ਰੀ ਪਰਮੇਸ਼ਰ ਜੀ ਦਾ ਵਾਸਤਾ ਹੈ ਮੈਨੂੰ ਦੋ ਚਾਰ ਬਾਤਾਂ ਏਸ ਲੱਛਮੀ ਨਾਲ ਕਰ ਲੈਨੇ ਦੇਓ ਤਾਂ ਉਨਾਂ ਜਮਦੂਤਾਂ ਨੇ ਉਸ ਧਨੀ ਕੋ ਉਸ ਮਾਯਾ ਕੇ ਪਾਸ ਜਾਇ ਖੜਾ ਕੀਤਾ ਤਾਂ ਉਸ

ਸ਼ਾਹੂਕਾਰ ਨੇ ਉਸ ਪਦਾਰਥ ਦੇ ਪਾਸ ਜਾਇਕਰ ਕਹਾ ਹੇ ਲੱਛਮੀ ਮੈਨੇ ਤੇਰੀ ਬੜੀ ਸੇਵਾ ਕਰੀ ਅਰ ਸਬ ਸੇ ਮੈਂ ਤੁਝੇ ਪਿਆਰੀ ਜਾਨਤਾ ਥਾ ਔਰ ਤੁਝੇ ਕਬੀ ਖ਼ਰਚਿਆ ਭੀ ਨਹੀਂ ਥਾ ਜੋ ਏਹ ਕਮਤੀ ਨਾ ਹੋਇ ਜਾਵੇ ਔਰ ਰਾਤ ਦਿਨ ਤੇਰੀ ਰਾਖੀ ਕਰਦਾ ਰਿਹਾ ਸਾਂ ਅਤੇ ਜਾਨ ਸੇ ਪਿਆਰੀ ਰਖਦਾ ਸਾਂ ਕਿਉਂਕਿ ਅੰਤ ਦੇ ਵਖਤ ਮੇਰੇ ਕੰਮ ਆਵੇਗੀ ਔਖੀ ਵੇਲੇ ਮੇਰੀ ਸਹਾਇਤਾ ਕਰੇਗੀ ਔਰ ਦੇਖ ਲੱਛਮੀ ਮੈਂ ਨਾ ਤੈਨੂੰ ਖਾਧਾ ਅਤੇ ਨਾ ਕਿਸੇ ਨੂੰ ਖੁਵਾਯਾ ਫੇਰ ਜਦ ਤੋਂ ਤੈਨੂੰ ਮੈਂ ਸਾਂਭਿਆ ਹੈ ਤਦ ਤੋਂ ਪਿੱਛੇ ਇਕ ਪੈਸਾ ਭੀ ਤੇਰੇ ਸੇ ਨਹੀਂ ਖ਼ਰਚਿਆ ਸਗੋਂ ਜਿਉਂ ਤਿਉਂ ਕਰਕੇ ਕੁਛ ਪਾਇਆ ਹੋਵੇਗਾ ਅਤੇ ਆਪਨਾ ਸ਼ਰੀਰ ਸੁਕਾਇ ਸੱਟਿਆ ਪਰ ਤੇਰੇ ਤਾਈਂ ਖ਼ਰਚਿਆ ਨਾਹੀਂ ਕਿ ਅੰਤ ਦੇ ਵਖਤ ਮੇਰੀ ਸਹਾਇਤਾ ਕਰੇਗੀ ਔਰ ਜਿਤਨਾ ਚਿਰ ਮੈਂ ਜੀਵਿਆ ਤਿਤਨਾ ਚਿਰ ਤੇਰੇ ਅਰਥ ਹੀ ਦੇਹ ਸੁਕਾਈ ਤੇ ਸਬ ਸੇ ਤੈਨੂੰ ਅਧਿਕ ਜਾਨਦਾ ਸਾਂ ਅਰ ਹੋਰ ਤਾਂ ਸਬ ਕੁਛ ਤੇਰਾ ਰਿਹਾ ਪਰ ਤੂੰ ਮੇਰੇ ਨਾਲ ਚਾਰ ਕਦਮ ਤੁਰ ਕਰ ਵਿਦਿਆ ਤੋ ਕਰਤੀ॥ ਤਾਂ ਲੱਛਮੀ ਬੋਲੀ ਸੁਣ ਪਾਪੀ ਅਧਮ ਤੇ ਅਧਮ ਤੈਨੇ ਮੇਰੇ ਕਰਕੇ ਇਸ ਸੰਸਾਰ ਵਿਖੇ ਕੋਈ ਉੱਤਮ ਕਾਮ ਨਹੀਂ ਕੀਆ ਅਤੇ ਨਾ ਕਿਸੇ ਮਿਤ੍ਰ ਯਾਰ ਦੇ ਅਰਥ ਮੈਨੂੰ ਖ਼ਰਚਿਆ ਅਤੇ ਨਾ ਕਿਸੇ ਸਰਬੰਧੀ ਕੇ ਕਾਰਜ ਮੇਂ ਮੁਝੇ ਲਗਾਯਾ ਤੇ ਨਾ ਕੋਈ ਗੁਰੂ ਅਰਪਣ ਜੱਗ ਕੀਆ ਨਾ ਕੋਈ ਖੂਹਾ ਬਾਵਲੀ ਲਵਾਇਆ ਨਾ ਕਿਸੇ ਅਥਿਤ ਕਾ ਆਤਮਾ ਪਰਸਿੰਨ ਕੀਆ ਅਤੇ ਨਾ ਕਿਸੇ ਕੋ ਸੀਤ ਨਿਵਾਰਨ ਕੇ ਕਾਰਨ ਬਸਤਰ ਬਣਵਾਇ ਦੀਆ ਔਰ ਨਾ ਕਿਸੇ ਗਰੀਬ ਕਉ ਪੈਰਾਂ ਮੇਂ ਜੋੜਾ ਝੜਵਾਇ ਦਿੱਤਾ ਅਤੇ ਹੇ ਦੁਸ਼ਟ ਨਾ ਕੋਈ ਬਾਗ਼ ਹੀ ਲੁਵਾਇਆ ਮੇਰੇ ਕਰਕੇ ਅਤੇ ਨਾ ਕਿਸੇ ਧੀ ਭੈਣ ਦੇ ਕਾਰਜ ਮੇਰੇ ਕਉ ਤੂੰ ਖ਼ਰਚਿਆ ਔਰ ਨਾ ਤੈਨੇ ਭੁਖੇ ਕੋ ਅੰਨ ਖੁਵਾਇਆ ਅਰੇ ਮਹਾਂ ਪਾਪੀ ਤੈਨੇ ਔਰ ਤੋ ਸਭ ਛੋਡਿਆ ਫ਼ਕਤ ਆਪਨੇ ਆਤਮੇ ਕਉ ਐਸਾ ਤਰਸਾਇਆ ਹੈ ਕਿ ਕੋਈ ਪਦਾਰਥ ਨਹੀਂ ਲੈ ਦੀਆ ਜੋ ਜਿਸ ਕਰਕੇ ਰੂਹ ਪ੍ਰਸੰਨ ਰਹੇ ਤੈਨੇ ਸੋ ਭੀ ਕਾਮ ਨਹੀਂ ਕੀਆ ਅਰੇ ਦੁਸ਼ਟ ਜੇ ਕਦਾਚਿਤ ਤੂੰ ਕੋਈ ਕਰਮ ਉੱਤਮ ਕਰਦਾ ਤਾਂ ਮੈਂ ਅਬ ਤੇਰੇ ਕਉ ਬਿਕੁੰਠ ਵਿਖੇ ਨਰ ਨਾਰਾਇਣ ਕੇ ਚਰਨ ਵਿਖੇ ਲੈ ਚਲਤੀ ਔਰ ਤੇਰੀ ਸਦਗਤੀ ਵੀ ਕਰਾਵਤੀ ਅਰੇ ਪਾਪੀ ਜੈਸੇ ਤੂੰ ਮੇਰੇ ਤਾਈਂ ਧਰਨੀ ਮੇਂ ਗੜ੍ਹਾ ਖੋਦ ਕਰ ਦਬਾਇਆ ਹੈ ਤੈਸੇ ਹੀ ਮੈਂ ਤੇਰੇ ਤਾਈਂ ਮਹਾਂ ਘੋਰ ਨਰਕ ਵਿਖੇ ਸੁਟਾਊਂਗੀ ਏਹ ਕਹਿ ਕਰ ਲੱਛਮੀ ਅੰਤਰਧਯਾਨ ਹੋਇ ਗਈ ਅਤੇ ਓਹ ਧਨੀ ਚੁਪ ਕਰ ਗਿਆ ਅਤੇ ਜਮਦੂਤ ਉਸਨੂੰ ਪਕੜ ਕਰ ਮਾਰਤੇ ਘਸੀਟਤੇ ਸ੍ਰੀ ਧਰਮਰਾਜਾ ਕੇ ਪਾਸ ਲੇ ਗਏ ਤਾਂ ਤੇ ਧਰਮਰਾਜਾ ਨੇ ਉਸ ਖਤ੍ਰੀ ਕੋ ਘੋਰ ਨਰਕ ਵਿਖੇ ਡਾਲ ਦੀਆ ਅਤੇ ਸ੍ਰੀ ਗੁਰੂ ਨਾਨਕ ਜੀ ਕਹੈ ਹੇ ਭਾਈ ਸਿੱਖੋ ਜੋ ਕੋਈ ਮਾਯਾ ਕੋ ਇਸ ਤਰਾਂ ਦਬਾਵੇਗਾ ਅਥਵਾ ਨਾ ਖ਼ਰਚੇਗਾ ਸੋ ਭਾਈ ਸਿੱਖੋ ਤਿਸਕਾ ਅੰਤ ਕਾ ਵਕਤ ਐਸਾ ਹੀ ਹੋਵੇਗਾ ਜਾਂ ਏਹ ਅਧਯਾਸ ਸ੍ਰੀ ਗੁਰੂ ਜੀ ਉਚਾਰਨ ਕੀਤਾ ਤਾਂ ਓਹ ਸਿੱਖ ਸੁਣ ਕਰ ਬਹੁਤ ਭੈ ਕਉ ਪ੍ਰਾਪਤ ਹੂਆ ਅਤੇ ਕਹਿਨੇ ਲਗਾ ਹੇ ਦੀਨ ਬੰਧੂ ਜੀ ਮੇਰੇ ਊਪਰ ਆਪ ਮੇਹਰਬਾਨੀ ਕਰੋ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਭਾਈ ਸਿੱਖਾ ਜੇ ਕਰ ਤੂੰ ਆਪਨੀ

ਕਲਿਆਨ ਚਾਹੁੰਦਾ ਹੈਂ ਤਾਂ ਇਕ ਧਰਮਸਾਲਾ ਬਨਾਓ ਤਿਸਦੇ ਵਿਖੇ ਜੋ ਸੰਤ ਮਹਾਤਮਾ ਅਭਿ-ਆਗਤ ਆਵੇ ਉਸਦੀ ਮਨ ਕਰਕੇ ਧਨ ਕਰਕੇ ਤਨ ਕਰਕੇ ਸੇਵਾ ਕਰਨੀ ਔਰ ਗੋਬਿੰਦ ਜੀ ਕਾ ਸਿਮਰਨ ਕਰਨਾ ਅਤੇ ਸੁਣਨਾ ਵੀ ਔਰ ਧਰਮ ਦੀ ਕਿਰਤ ਕਰਨੀ ਅਤੇ ਜੋ ਲਾਭ ਹੋਵੇ ਉਸਮੇਂ ਸੇ ਦਸਵਾਂ ਹਿੱਸਾ ਸ੍ਰੀ ਨਾਰਾਇਣ ਦੇ ਨਮਿੱਤ ਖੁਲਾਇ ਦੇਣਾ ਤਾਂ ਤੇਰੀ ਕਲਿਆਨ ਹੋਵੇਗੀ ਹੇਭਾਈ ਏਹ ਮਾਯਾ ਮੋਹਿਨੀ ਹੈ ਜਿਸਨੇ ਇਸ ਨੂੰ ਆਪਨੀ ਜਾਣਕੇ ਸੰਚਿਆ ਹੈ ਤਿਸਦੇ ਅੰਤ ਸਮੇ ਕਦਾਚਿਤ ਨਹੀਂ ਕਾਮ ਆਤੀ ਸਗੋਂ ਇਸ ਜੀਵ ਨੂੰ ਨਰਕ ਵਿਖੇ ਗਿਰਾਤੀ ਹੈ ਅਤੇ ਏਹ ਮਾਯਾ ਛਲ ਰੂਪ ਹੈ ਅਤੇ ਜੋ ਜੀਅ ਜੰਤ ਹੈਂ ਸਭ ਦੀ ਪਾਲਣਾ ਮਾਯਾ ਹੀ ਕਰਦੀ ਹੈ ਅਤੇ ਜੋ ਪੁਰਖ ਇਸਨੂੰ ਸ੍ਰੀ ਪਮੇਸ਼ਰ ਦੇ ਅਰਪਨ ਲਾਵੇ ਹੈ ਤਿਸਦੀ ਲੋਕ ਪਰਲੋਕ ਵਿਖੇ ਸਹਾਇਤਾ ਕਰਦੀ ਹੈ ਏਹ ਉਪਦੇਸ਼ ਕਰਕੇ ਸ੍ਰੀ ਗੁਰੂ ਜੀ ਓਥੋਂ ਚਲਦੇ ਰਹੇ ਬੋਲਹੁ ਭਾਈ ਜੀ ਵਾਹਿਗੁਰੂ॥

## ਆਗੇ ਸਾਖੀ ਬਘਿਆੜ ਦੇ ਪਰਥਾਇ ਹੋਈ

॥ ਇਕ ਦਿਨ ਸ੍ਰੀ ਗੁਰੂ ਨਾਨਕ ਜੀ ਇਕ ਸਮੁੰਦਰ ਦੇ ਕਿਨਾਰੇ ਉੱਪਰ ਬੈਠੇ ਥੇ ਅਤੇ ਮਰਦਾਨਾ ਅੱਗੇ ਬੈਠਾ ਸ਼ਬਦ ਪੜ੍ਹਦਾ ਸੀ ਅਤੇ ਪਾਸ ਮੈਂ ਭੀ ਬੈਠਾ ਸਾਂ ਤਾਂ ਓਥੋਂ ਥੋੜੀ ਦੂਰ ਇਕ ਮਿਰਤਕ ਪੜਾ ਸੀ ਤਾਂ ਓਸ ਮਿਰਤਕ ਨੂੰ ਦੇਖਕਰ ਬਘਿਆੜ ਆਯਾ ਤੇ ਉਸ ਮਿਰਤਕ ਨੂੰ ਦੇਖਕਰ ਮੁੜ ਪਿਆ ਥੋੜੀ ਦੂਰ ਜਾਇ ਕਰ ਫੇਰ ਉਸਦਾ ਮਸਤਕ ਤੇ ਰਿਦਾ ਸੁੰਘਿਆ ਤੇ ਮੁੜ ਗਿਆ ਫੇਰ ਮਿਰਤਕ ਦੇ ਹੱਥ ਪੈਰ ਸੁੰਘਕੇ ਹਟ ਗਿਆ ਤੇ ਫੇਰ ਉਸ ਮਿਰਤਕ ਦੇ ਕੰਨ ਅਤੇ ਰਸਨਾ ਸੁੰਘਕਰ ਚਲਾ ਗਿਆ ਤਾਂ ਏਹ ਤਮਾਸ਼ਾ ਮਰਦਾਨੇ ਦੇਖਿਆ ਅਤੇ ਸ੍ਰੀ ਗੁਰੂ ਜੀ ਦੇ ਅੱਗੇ ਅਰਦਾਸ ਕੀਤੀ ਹੇ ਗ਼ਰੀਬਨਿਵਾਜ਼ ਜੀ ਏਹ ਬਘਿਆੜ ਭੁੱਖਾ ਹੈ ਅਤੇ ਮਿਰਤਕ ਕੋ ਕਈ ਵਾਰ ਸੁੰਘ ਸੁੰਘ ਕਰ ਮੁੜ ਗਿਆ ਹੈ ਏਹ ਕਿਆ ਕਾਰਣ ਹੈ ਏਹ ਅਰਜ਼ ਮਰਦਾਨੇ ਦੀ ਸੁਣ ਕਰ ਸ੍ਰੀ ਗੁਰੂ ਨਾਨਕ ਦੇਵ ਜੀ ਸਰਬ ਸ਼ਕਤੀ ਸਮਰੱਥ ਉਸ ਬਘਿਆੜ ਕਉ ਬੁਲਾਯਾ ਅਤੇ ਕਹਾ ਹੇ ਬਘਿਆੜ ਤੂੰ ਖੁਧਾਵੰਤ ਹੋਇਕੇ ਏਸ ਮਿਰਤਕ ਦਾ ਮਾਸ ਕਿਉਂ ਨਹੀਂ ਖਾਧਾ ਤਾਂ ਉਸ ਬਘਿਆੜ ਨੇ ਕਹਯਾ ਹੇ ਮਹਾਂਪੁਰਖ ਜੀ ਆਪਦੇ ਦਰਸ਼ਨ ਕਰਨ ਦਾ ਸਦਕਾ ਮੇਰਾ ਰਿਦਾ ਸ਼ੁੱਧ ਹੋਇ ਗਿਆ ਅਤੇ ਮੈਨੇ ਇਸ ਮਿਰਤਕ ਦੇ ਸੰਪੂਰਨ ਅੰਗ ਸੁੰਘ ਕਰ ਦੇਖੇ ਹੈਨ ਇਸ ਮਿਰਤਕ ਦਾ ਇਕ ਅੰਗ ਭੀ ਸਕਾਰਥ ਨਹੀਂ ਦੇਖਿਆ ਜੀ ਕਿਉਂਕਿ ਇਸਨੇ ਰਸਨਾ ਕਰਕੇ ਗੋਬਿੰਦ ਕਾ ਭਜਨ ਨਹੀਂ ਕੀਆ ਅਤੇ ਸ੍ਰਵਣਾਂ ਕਰਕੇ ਕਦੀ ਕੋਈ ਕਥਾ ਬਾਰਤਾ ਪਰਮੇਸ਼ਰ ਕਾ ਗੁਣਾਂਬਾਦ ਨਹੀਂ ਸੁਣਿਆ ਔਰ ਚਰਨਾਂ ਕਰਕੇ ਕਦੀ ਏਹ ਕਿਸੇ ਗੁਰੂ ਦੁਆਰੇ ਅਥਵਾ ਕਿਸੇ ਠਾਕੁਰਦੁਆਰੇ ਨਹੀਂ ਗਿਆ ਅਤੇ ਨਾ ਕਿਸੇ ਤੀਰਥ ਪਰ ਜਾਇਕਰ ਇਸਨੇ ਆਪਨਾ ਮਸਤਕ ਟੇਕਿਆ ਹੈ ਔਰ ਨਾ ਰਿਦੇ ਕਰਕੇ ਇਸਨੇ ਕਿਸੇ ਦਾ ਪਰਸੁਆਰਥ ਹੀ ਕੀਤਾ ਹੈ ਅਤੇ ਨਾ ਹੱਥਾਂ ਕਰਕੇ ਕੁਛ ਪੁੰਨ ਕੀਤਾ ਹੈ ਅਤੇ ਨਾ ਕਿਸੇ ਸੰਤ ਮਹਾਤਮਾ ਦੀ ਸੇਵਾ ਟਹਿਲ ਕੀਤੀ ਹੈ ਹੇ ਦੀਨਬੰਧੂ ਜੀ ਮੈਂ ਸਭ ਇਸਦੇ ਅੰਗ ਦੇਖੇ ਹੈਨ ਕੋਈ ਵੀ ਸਕਾਰਥਾ ਨਹੀਂ ਜੀ ਤਾਂਤੇ ਮੈਂ ਮਸਝਿਆ ਹੈ ਕਿ ਜੋ

ਕੋਈ ਇਸਦਾ ਮਾਸ ਖਾਵੇਗਾ ਓਹ ਅਧੋਗਤੀ ਕੋ ਪਰਾਪਤ ਹੋਵੇਗਾ ਤਾਂਤੇ ਹੇ ਮਹਾਂਪੁਰਖ ਜੀ ਇਸਦੇ ਮਾਸ ਨਾਲੋਂ ਖੁੱਧਿਆ ਕਰਕੇ ਮਰਜਾਨਾ ਚੰਗਾ ਹੈ ਪਰ ਐਸੇ ਦੁਸ਼ਟ ਦਾ ਮਾਸ ਖਾਣਾ ਮਹਾਂਪਾਪਾਂ ਦਾ ਕਾਰਣ ਹੈ ਜਾਂਏਹ ਬਾਰਤਾ ਉਸ ਬਘਿਆੜ ਦੀ ਸੁਣੀ ਤਾਂ ਸ੍ਰੀ ਗੁਰੂ ਜੀ ਨੇ ਕ੍ਰਿਪਾ ਦ੍ਰਿਸ਼ਟੀ ਉਨੋਂ ਪਰ ਕਰੀ ਤਾਂ ਉਸ ਮਿਰਤਕ ਦੀ ਅਤੇ ਬਘਿਆੜ ਦੀ ਕਲਿਆਣ ਹੋਇ ਗਈ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਮਰਦਾਨਿਆਂ ਜੋ ਪ੍ਰਾਣੀ ਮਨੁੱਖ ਜਨਮ ਧਾਰਣ ਕਰਤੇ ਹੈਂ ਅਤੇ ਸਤ ਸੰਗ ਨਹੀਂ ਕਰਦੇ ਉਨ੍ਹਾਂ ਕਾ ਹੋਣਾਈ ਨਿਹਫਲ ਹੈ ਅਤੇ ਇਸ ਪ੍ਰਾਣੀ ਕੋ ਨਿਰੰਕਾਰ ਮਨੁੱਖ ਜਨਮ ਜੋ ਦੇਂਦਾ ਹੈ ਸੋ ਕੇਵਲ ਸਤਸੰਗ ਔਰ ਸੰਤਾਂ ਕੀ ਸੇਵਾ ਤੇ ਨਾਮ ਕਾ ਜਪਣਾ ਇਸੀ ਵਾਸਤੇ ਮਨੁੱਖ ਦੇਹੀ ਮਿਲਤੀ ਹੈ ਪਰ ਹੇ ਮਰਦਾਨਾ ਜੋ ਐਸਾ ਅਮੋਲਕ ਜਨਮ ਪਾਇਕਰ ਸਤਸੰਗ ਨਹੀਂ ਕਰਦੇ ਉਨ ਪੁਰਸ਼ੋਂ ਕੀ ਗਤੀ ਨਹੀ ਹੋਵੇਗੀ ਤਾਂ ਓਥੋਂ ਸ੍ਰੀ ਮਹਾਰਾਜ ਓਨਾਂ ਦੀ ਗਤੀ ਕਰਕੇ ਚਲਦੇ ਰਹੇ ਤਾਂ ਮਰਦਾਨੇ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ॥ ਬੋਲੋ ਭਾਈ ਜੀ ਵਾਹਗੁਰੂ॥

## ਆਗੇ ਸਾਖੀ ਰਾਕਸ਼ਾਂ ਨਾਲ ਹੋਈ

ਆਗੇ ਜਾਂਦੇ ਜਾਂਦੇ ਇਕ ਬੜਾ ਭਾਰੀ ਜੰਗਲ ਆਯਾ ਉਸ ਜੰਗਲ ਦੇਵਿੱਚ ਸ੍ਰੀ ਗੁਰੂ ਜੀ ਜਾਇਕਰ ਬੈਠ ਗਏ ਤਾਂ ਭਾਈ ਮਰਦਾਨਾ ਅਤੇ ਨਾਲ ਮੈਂ ਜਾਂ ਥੋੜੀ ਦੇਰ ਹੂਈ ਤਾਂ ਉਸ ਜੰਗਲ ਦੇ ਵਿੱਚ ਬਹੁਤ ਸਾਰੇ ਰਾਕਸ਼ ਫਿਰਦੇ ਨਜ਼ਰੀ ਆਏ ਤੇ ਮਰਦਾਨੇ ਦਾ ਮੁਖ ਜ਼ਰਦ ਹੋਇ ਗਿਆ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਿਆ ਕਿਆ ਹੂਆ ਹੈ ਤਾਂ ਮਰਦਾਨੇ ਕਹਿਆ ਗੁਰੂ ਜੀ ਏਹ ਬਲਾਈ ਆਈਆਂ ਹੈਂ ਅਸਾਨੂੰ ਖਾਇ ਜਾਸਨ ਅਤੇ ਤੈਨੂੰ ਨਾ ਕਿਸੇ ਦਾ ਡਰ ਅਤੇ ਨਾ ਤੈਨੂੰਕੋਈਮਾਰਸੀ ਅਤੇ ਅਸਾਡਾ ਜੀਵਣਾ ਰਹਿਆ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਿਆਂ ਰਬਾਬ ਵਜਾਇ ਅਤੇ ਸ਼ਬਦ ਪੜ੍ਹ ਤੇਰੇ ਨੇੜੇ ਨਾਹੀਂ ਆਂਵਦੇ ਅਤੇ ਡਰ ਮਤ ਤਾਂ ਮਰਦਾਨਾ ਸ੍ਰੀ ਗੁਰੂ ਜੀ ਦਾ ਬਚਨ ਸੁਣਕਰ ਲਗਾ ਰਬਾਬ ਵਜਾਵਣ ਅਤੇ ਸ਼ਬਦ ਪੜ੍ਹਨ ਜਦ ਓਨਾਂ ਰਾਕਸ਼ਾਂ ਇਨਾਂ ਨੂੰਡਿੱਠਾ ਤੇ ਆਖਨ ਲੱਗੇ ਵਾਹ ਰੱਬਾ ਅਧਾਡਾ ਅਹਾਰ ਆਯਾ ਹੈ ਅਤੇ ਜੇਹੜਾ ਉਨ੍ਹਾਂ ਦਾ ਸਰਦਾਰ ਸੀ ਉਸਦਾ ਵਡਾ ਸ਼ਰੀਰ ਤੇ ਕਾਲਾ ਮੂੰਹ ਵਿੱਚ ਬੜੇ ਬੜੇ ਦੰਦ ਅਤੇ ਪਿੰਡੇ ਉੱਪਰ ਖਾਲ ਓਹਭੀ ਦੇਖਕਰ ਕਹਿਨ ਲੱਗਾ ਚਲੋ ਭਾਈ ਮਨੁੱਖਾਂ ਦਾ ਮਾਸ ਖਾਵੋ ਜਦ ਓਹ ਨੇੜੇ ਆਏ ਅਤੇਸ਼ਬਦ ਦੀ ਅਵਾਜ਼ ਕੰਨੀਂ ਪਈ ਤਾਂ ਓਨਾਂਦਾ ਮਨ ਸ਼ਾਂਤ ਹੋਇ ਗਿਆ ਤੇ ਪਾਸ ਆਣ ਆਣ ਬਹਿੰਦੇ ਜਾਵਨ ਜਾਂ ਸ਼ਬਦ ਦਾ ਭੋਗ ਪਾਯਾ ਤਾਂ ਓਨਾਂ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਅਤੇ ਓਹ ਸਰਦਾਰ ਕਹਿਣ ਲੱਗਾ ਹੇ ਸੰਤ ਜੀ ਅਸੀ ਤਾਮਸ ਸ਼ਰੀਰ ਹਾਂ ਅਤੇ ਮਨੁੱਖਾਂਦਾ ਮਾਸ ਅਸੀ ਖਾਨੇ ਹਾਂ ਜਦ ਧੁਵਾਡਾ ਦਰਸ਼ਨ ਕੀਤਾ ਹੈ ਤੇ ਓਸੇ ਵਕਤ ਸਾਡਾ ਮਨ ਸ਼ਾਂਤ ਹੋਇ ਗਿਆ ਔਰ ਅਸਾਂ ਜਾਣਿਆਂ ਹੈ ਕਿ ਆਪਦੇ ਸ਼ਬਦ ਕਰਕੇ ਸਾਡੀ ਗਤੀ ਹੋਵੇਗੀ ਜੀ ਔਰ ਹੇ ਸੰਤ ਜੀ ਆਪ ਮੇਹਰਬਾਨੀ ਕਰਕੇ ਸਾਡੀ ਮੁਕਤ ਕਰੋ ਜੀ ਅਤੇ ਧੁਵਾਡੇ ਦਰਸ਼ਨ ਵਿੱਚ ਏਹ ਗੁਣ ਹੈ ਜੋ ਆਏ

ਸਾਂ ਮਾਰਨ ਵਾਸਤੇ ਤੇ ਦਰਸ਼ਨ ਕਰਨ ਨਾਲ ਅਸੀ ਤ੍ਰਿਪਤ ਹੋਇਗਏ ਹਾਂ ਅਤੇ ਅਸਾਂ ਜਾਣਿਆ ਹੈ ਜੋ ਤੁਵਾਡੇ ਪਾਸੋਂ ਸਾਡੀ ਕਲਿਆਣ ਹੋਵੇਗੀ ਹੇ ਸੰਤ ਜੀ ਤੁਸੀ ਦਯਾ ਦੇ ਸਮੁੰਦ੍ਰ ਹੋ ਅਤੇ ਸਾਡੀ ਮੁਕਤ ਕਰੋ ਜੀ ਤਾਂ ਸ੍ਰੀ ਗੁਰੂ ਬਾਬੇ ਜੀ ਕਹਿਆ ਭਾਈ ਤੁਸੀ ਸੱਤਨਾਮ ਦਾ ਜਾਪ ਜਪੋ ਅਤੇ ਹਾਰੂ ਸ਼ਹਿਰ ਵਿੱਚ ਜਾਓ ਓਥੇ ਅਸੀ ਸਿੱਖੀ ਦ੍ਰਿੜਾਇ ਆਏ ਹਾਂ ਤੇ ਤੁਸੀ ਹਾਰੂ ਸ਼ਹਿਰ ਵਿੱਚ ਜਾਇਕਰ ਧਰਮਸਾਲ ਵਿੱਚ ਟਹਿਲ ਕਰਿਆ ਕਰਹੁ ਅਤੇ ਨਾਮ ਜਪਿਆ ਕਰੋ ਤਾਂ ਤੁਵਾਡੀ ਗਤੀ ਹੋਵੇਗੀ ਅਤੇ ਓਥੋਂ ਕੜਾਹ ਪ੍ਰਸਾਦ ਲੈਕੇ ਖਾਣਾ ਤਾਂ ਮੁਕਤ ਹੋਵੋਗੇ ਏਹ ਉਪਦੇਸ਼ ਕਰਕੇ ਓਥੋਂ ਸ੍ਰੀ ਗੁਰੂ ਜੀ ਚਲਦੇ ਰਹੇ॥ ਬੋਲੋ ਭਾਈ ਜੀ ਵਾਹਿਗੁਰੂ॥

## ਆਗੇ ਸਾਖੀ ਸਿੱਧਾਂ ਨਾਲ ਹੋਈ

ਇਕ ਦਿਨ ਸ੍ਰੀ ਗੁਰੂ ਨਾਨਕ ਜੀ ਬੈਠੇ ਸਨ ਤਾਂ ਮਰਦਾਨੇ ਨੇ ਕਹਿਆ ਹੇ ਗੁਰੂ ਜੀ ਜੋ ਗੋਰਖ ਦੇ ਤਪ ਦੀ ਜਾਹਗਾ ਹੈ ਜਿੱਥੇ ਗੋਰਖਨਾਥ ਨੇ ਤਿਲ ਖਾਇਕਰ ਤਪ ਕੀਤਾ ਹੈ ਜਿਸਦਾ ਨਾਮ ਤਿਲਗੰਜ ਰੱਖਿਆ ਹੈ ਜੇਕਰ ਗੁਰੂ ਜੀ ਓਥੇ ਚਲੋ ਤਾਂ ਦਰਸ਼ਨ ਕਰ ਚਲੀਏ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਚਲੋ ਭਾਈ ਬਾਲਾ ਤੇ ਮਰਦਾਨਾ ਓਥੇ ਚਲੀਏ ਤਾਂ ਅਸਾਂ ਕਹਿਆ ਚਲੋ ਜੀ ਤਾਂ ਸ੍ਰੀ ਬਾਬਾ ਜੀ ਕਹਿਆ ਭਾਈ ਤੁਸੀ ਅੱਖੀਂ ਮੀਟੋ ਜਾਂ ਅੱਖੀਂ ਖੋਲੀਆਂ ਤੇ ਦੇਖੀਏ ਜੋ ਤਿਲਗੰਜ ਬੈਠੇ ਹਾਂ ਤਾਂ ਸ੍ਰੀ ਗੁਰੂ ਆਸਣ ਲਾਇਕਰ ਬੈਠ ਗਏ ਅਤੇ ਸਭ ਸਿੱਧ ਆਇ ਮਿਲੇ ਤੇ ਆਦੇਸ ਕੀਤੀਓਨੇ ਤਾਂ ਸ੍ਰੀ ਗੁਰੂ ਜੀ ਕਹਿਆ ਆਦਿਪੁਰਖ ਕਉ ਆਦੇਸ ਤਾਂ ਬਾਬੇ ਜੀ ਕਹਿਆ ਆਓ ਸਿੱਧੋ ਜਤੀਓ ਨ ਥੇ ਬੈਠੀਏ ਜੀ ਤਾਂ ਸਿੱਧਾਂ ਨੇ ਸ੍ਰੀ ਬਾਬੇ ਜੀ ਅੱਗੇ ਇਕ ਤਿਲ ਆਣ ਰੱਖਿਆ ਤੇ ਮਨ ਵਿੱਚ ਕਹਿਓਨੇ ਭਾਈ ਦੇਖੀਏ ਜੋ ਏਹ ਕਿਸ ਤਰਹ ਵਰਤਾਉਂਦੇ ਹੈਨ ਅਤੇ ਸਿੱਧਾਂ ਆਪਣੇ ਬਲ ਕਰਕੇ ਓਥੋਂ ਦਾ ਜਿਤਨਾ ਪਾਣੀ ਸੀ ਸੋ ਸਭ ਛਿਪਾਇ ਲਿਆ ਜਾਂ ਤਿਲ ਸ੍ਰੀ ਗੁਰੂ ਨਾਨਕ ਜੀ ਦੇਖਿਆ ਤਾਂ ਮਰਦਾਨੇ ਨੂੰ ਆਖਿਓਨੇ ਮਰਦਾਨਾ ਏਸ ਪਹਾੜੀ ਤੇ ਜਾਹ ਓਥੇ ਕਪਲ ਮੁਨੀ ਜੀ ਤਪ ਕਰਦੇ ਹੈਨ ਓਨਾਂ ਦੇ ਅੱਗੇ ਇਕ ਤੂੰਬਾ ਜਲ ਦਾ ਭਰਿਆ ਹੈ ਤੇ ਓਨਾਂ ਦੀ ਸਮਾਧ ਲਗੀ ਹੋਈ ਹੈ ਤੂੰ ਚੁਪਾਤਾ ਹੀ ਓਥੋਂ ਤੂੰਬਾ ਰੁੜ੍ਹਾਇ ਕੈ ਆਜਾਈਂ ਪਰ ਪਿੱਛੇ ਮੁੜਕਰ ਦੇਖੀਂ ਨਾਹੀਂ ਤਾਂ ਮਰਦਾਨੇ ਉਸੀ ਤਰਾਂ ਕੀਤਾ ਓਹ ਤੂੰਬਾ ਪਾਣੀ ਦਾ ਰੁੜ੍ਹਾਇ ਆਯਾ ਅਤੇ ਏਧਰ ਸ੍ਰੀ ਗੁਰੂ ਮੇਰੇ ਤਾਈਂ ਹੁਕਮ ਕੀਤਾ ਕਿ ਬਾਲਾ ਇਸ ਤਿਲ ਨੂੰ ਘੋਟ ਤਾਂ ਮੈਂ ਤਿਲ ਨੂੰ ਖੂਬ ਰਗੜਿਆ ਤੇ ਓਧਰੋਂ ਜੋ ਤੂੰਬਾ ਰੁੜ੍ਹਿਆ ਸੋ ਉਸਦੀ ਨਦੀ ਹੋਇਗਈ ਤਾਂ ਸ੍ਰੀ ਗੁਰੂ ਜੀ ਕਹਾ ਬਾਲਾ ਇਸਕੋ ਛਾਣ ਕਰ ਕਮੰਡਲ ਭਰਕੇ ਸਭ ਸਿੱਧਾਂ ਕਉ ਵਰਤਾਇ ਦੇਓ ਤਾਂ ਮੈਂ ਸਭ ਕਉ ਵਰਤਾਇਆ ਸਭ ਸਿੱਧ ਹੈਰਾਨ ਹੋਇ ਗਏ ਤਾਂ ਮੰਗਲਨਾਥ ਬੋਲਿਆ ਹੇ ਸ੍ਰੀ ਤਪਾ ਜੀ ਏਥੇ ਜੋ ਕੋਈ ਸਾਧ ਆਯਾ ਹੈ ਸਭ ਪਰ ਸਿੱਧਾਂ ਕਾ ਜ਼ੋਰ ਪੜਜਾਤਾ ਹੈ ਹੇ ਤਪਾ ਜੀ ਆਪ ਤਾਂ ਪੂਰਨ ਸਾਧ ਹੋ ਤਾਂ ਤੇ ਸਭ ਸਿੱਧ ਭੈ ਭੀਤ ਹੋਇ ਗਏ ਹੈਨ ਏਹ ਜੋ ਕੁਦਰਤ ਹੈ ਸੋ ਪਰਮੇਸ਼ਰ ਅਪਕੋ ਹੀ ਬਖ਼ਸ਼ੀ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਮੰਗਲਨਾਥ ਜੀ ਜਿਨਾਂ ਦੇ ਰਿਦੇ ਵਿਚ ਮਾਯਾ ਹੈ

ਅਤੇ ਸੋਹ ਹੈ ਮੋ ਜਗਤ ਕੋ ਪਰਬੋਧ ਕਰਕੇ ਮੜੀਹਾਂ ਬੰਨ੍ਹ ਬੈਠਤੇ ਹੈਨ ਅਤੇ ਆਸਣ ਛੱਡਕੇ ਦੁਆਰੇ ਦੁਆਰੇ ਫਿਰਦੇ ਹੈਨ ਉਨਾ ਕਉ ਸੱਚ ਕਿਸਤਰ ਪ੍ਰਾਪਤ ਹੋਵੇ ਓਹ ਮਮਤਾ ਵਿਚ ਫਸੇ ਹੋਏ ਹੈਨ ਤੇ ਇਸਤ੍ਰੀਆਂ ਦੇ ਹਿਤਕਾਰੀ ਹੈਨ ਨਾ ਓਹ ਔਧੂਤ ਹੈਨ ਤੇ ਨਾ ਓਹ ਗ੍ਰਸਤੀ ਹੈਨ ਸੁਣੋ ਜੋਗੀਸ਼੍ਰ ਜੀ ਤੁਸੀ ਜੋ ਆਪਣੇ ਆਸਣ ਤੇ ਬੈਠੇ ਹੋ ਅਤੇ ਜੋ ਧੁਵਾਡੀ ਪ੍ਰਾਲਬਤ ਹੈ ਸੋ ਓਥੇ ਹੀ ਪਹੁਚੇਗੀ ਪਰ ਜੇ ਦੁਬਿਧਾ ਧੁਆਡੇ ਮਨੋਂ ਦੂਰ ਹੋਵੇਗੀ ਤਾਂ ਅਤੇ ਜੇਘਰ ਘਰ ਮੰਗਦੇ ਫਿਰਦੇ ਹੋ ਸੋ ਧੁਆਨੂੰ ਸ਼ਰਮ ਨਹੀਂ ਆਂਵਦੀ ਸੋ ਤੁਸੀ ਕਰਤਾਰ ਦੇ ਉੱਪਰ ਸਿਦਕ ਰੱਖੋ ਰਿਦੇ ਵਿੱਚ ਸ਼ਾਂਤਕਰੋ ਭਰੋਸਾ ਕਰਤਾਰ ਦਾ ਕਰੋ ਸ਼ਬਦ ਪੜ੍ਹੋ ਤੇ ਸੁਣੋ ਤੇ ਗਾਂਵਦੇ ਹੋ ਤੇ ਰੂਪ ਆਪਣੇ ਨੂੰ ਨਹੀਂ ਚੀਨਦੇ ਭਾਈ ਏਹ ਤ੍ਰਿਸ਼ਨਾ ਦੀ ਅਗਨਿ ਭਲੀ ਤਰਾਂ ਜਲਾਂਵਦੀ ਹੈ ਅਤੇ ਸ਼ਾਂਤ ਬਿਨਾਂ ਗੁਰਾਂ ਦੇ ਸ਼ਬਦ ਕਮਾਏ ਨਹੀਂ ਹੁੰਦੀ ਸ਼ਬਦ ਨਾਲ ਪਰਚੋ ਭਾਉ ਭਗਤਿ ਕਰ ਸਹਿਜ ਦੀ ਭਿਛਿਆ ਵਿਚਾਰੋ ਤੇਖਾਓ ਤਾਂ ਪਰਮੇਸ਼ਰ ਨੂੰ ਪਰਾਪਤ ਹੋਵੋਗੇ ਤੇ ਜਬ ਲਗ ਗੁਰਾਂ ਨੂੰ ਮਿਲ ਕਰ ਨਾਮ ਦਾ ਅਭਿਆਸ ਨਹੀਂ ਕਰਦੇ ਤਦ ਤਾਈਂ ਤੁਮਾਰੀ ਗਤੀ ਨਹੀਂ ਹੋਤੀ ਤੇ ਜਿਤਨਾ ਚਿਰ ਏਸਨੂੰ ਸਰੀਰ ਦਾ ਆਵਾਗੌਣ ਨਹੀਂ ਮਿਟਦਾ ਅਤੇ ਬਾਸ਼ਨਾ ਦੇ ਬੰਧੇ ਜਨਮ ਮਰਨ ਦੀ ਫਾਹੀ ਵਿੱਚ ਫਾਸਕੇ ਆਵਣ ਜ ਨਗੇ ਅਤੇ ਬਿੰਦ ਨਹੀਂ ਰਖਦੇ ਅਤੇ ਜਤੀ ਕਹਾਉਂਦੇ ਹੈਨ ਮਾਯਾ ਵਾਸਤੇ ਤਿਲੋਕੀ ਵਿੱਚ ਮੰਗਦੇ ਫਿਰਦੇ ਹੈਨ ਅਤੇ ਜੀਆਂ ਪਰ ਦਇਆ ਨਹੀਂ ਕਰਦੇ ਉਨਕੋ ਗਿਆਨ ਕੀ ਜੋਤ ਕਾ ਉਜਾਲਾ ਨਹੀਂ ਹੁੰਦਾ ਤੇ ਓਹ ਸਭਨਾ ਜੰਜਾਲਾਂ ਵਿੱਚ ਡੁੱਬੇ ਹੋਏ ਹੈਨ ਉਤੋਂ ਭੇਖ ਬਣਾਇਆ ਹੈ ਤੇ ਅੰਦਰੋਂ ਚਿੰਤਾ ਰੂਪੀ ਆਤਸ਼ ਵਿੱਚ ਦਗਧ ਹੋਂਦੇ ਹੈਨ ਸੋ ਬਿਨਾਂ ਨਾਮ ਦਾਨ ਦੇ ਕੈਸੇ ਪਾਰ ਉਤਰਨਗੇ ਅਤੇ ਫਟਕ ਦੀਆਂ ਮੁੰਦਰਾਂ ਕੰਨੀਂ ਪਾਇ ਕਰ ਤੇ ਇੰਦ੍ਰੀਆਂ ਦੇ ਰਸਾਂ ਦੇ ਸੁਆਦਾਂ ਵਿੱਚ ਡੁੱਬੇ ਹੈਂ ਅਤੇ ਗਿਆਨ ਤੋਂ ਬਿਨਾਂ ਮੁਕਤ ਨਹੀਂ ਹੁੰਦੇ ਤੇ ਜੋ ਸਤਗੁਰਾਂ ਦੇ ਸ਼ਬਦ ਕੋ ਵਿਚਾਰਦੇ ਹੈਨ ਸੋ ਤਤਕਾਲ ਹੀ ਮੁਕਤਿ ਕਉ ਪਰਾਪਤ ਹੋਤੇ ਹੈਨ ਅਤੇ ਸਤਗੁਰਾਂ ਦੇ ਖ਼ਜ਼ਾਨੇ ਵਿੱਚ ਨਵ ਨਿੱਧਾਂ ਸਿੱਧਾਂ ਹਾਜ਼ਰ ਹੈਨ ਗੁਰੂ ਸਭ ਕੁਛ ਕਰਨ ਕਾਰਨ ਸਮਰੱਥ ਹੈਨ ਜਿਸਦੇ ਮਨ ਵਿੱਚ ਜਤ ਸਤ ਸੰਜਮ ਹੈ ਤਿਸ ਕਉ ਕਿਰਪਾ ਦ੍ਰਿਸ਼ਟੀ ਸੇ ਮੁਕਤ ਕਰਦੇ ਹੈਨ ਜਿਸ ਜੋਗੀ ਦੇ ਚਿੱਤ ਵਿੱਚ ਏਹ ਚੀਜ਼ਾਂ ਹੈਨ ਸੋ ਜੋਗੀ ਤਿੰਨਾਂ ਭਵਨਾਂ ਕਾ ਮਿੱਤ੍ਰ ਹੈ ਤਾਂ ਏਹ ਬਾਤ ਸਤਗੁਰਾਂ ਦੀ ਸੁਣਕਰ ਸਭ ਸਿੱਧ ਚਰਨੀਂ ਆਇ ਲਗੇ ਅਤੇ ਓਥੇ ਹੀ ਸਿੱਧ ਗੋਸ਼ਟ ਬਾਣੀ ਸ੍ਰੀ ਗੁਰੂ ਨਾਨਕ ਜੀ ਉਚਾਰਨ ਕੀਤੀ ਹੈ ਅਤੇ ਸਭਨਾਂ ਸਿੱਧਾਂ ਦੇ ਮਨ ਸ਼ਾਂਤ ਆਈ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤੇ ਭੰਗਰਨਾਥ ਨੇ ਦਿਲ ਵਿੱਚ ਗਰਬ ਕੀਤਾ ਅਤੇ ਕਹਿਣ ਲਗਾ ਜੋ ਮੈਂ ਅਵਧੂਤ ਹਾਂ ਅਤੇ ਫੇਰ ਸ੍ਰੀ ਬਾਬੇ ਜੀ ਕੋ ਕਹਿਓਸ ਤਪਾ ਜੀ ਕੁਛ ਕਰਾਮਾਤ ਦਿਖਲਾਓ ਤਉ ਤੁਮਾਰੇ ਆਗੇ ਹਮ ਨਿਵੇਂਗੇ ਇਹ ਕਹਿਕਰ ਮਰਦਾਨੇ ਦਾ ਰਬਾਬ ਲੈਕਰ ਉਡਿਆ ਤਾਂ ਸ੍ਰੀ ਗੁਰੂ ਜੀ ਭੰਗਰਨਾਥ ਦੀ ਚਲਾਕੀ ਦੇਖਕਰ ਆਪਣੀ ਖੜਾਉਂ ਕੋ ਹੁਕਮ ਕੀਆ ਕਿ ਜਾਇਕਰ ਭੰਗਰਨਾਥ ਕਉ ਮਾਰ ਮਾਰ ਕਰ ਉਤਾਰ ਲਿਆਉ ਤਾਂ

ਖੜਾਂਊਂ ਜਿਊਂ ਉਡੀ ਜਾਇ ਕਰ ਭੰਗਰਨਾਥ ਕਉ ਮਾਰਕੈਰ ਲਿਆਈ ਤੇ ਮਰਦਾਨੇ ਕਾ ਰਬਾਬ ਦਿੱਤਾ ਤੇ ਗੁਰੂ ਜੀ ਅੱਗੇ ਮੱਥਾ ਟੇਕਿਆ ਤੇ ਸ਼ਰਮਿੰਦਾ ਹੋਇਆ ਤਾਂ ਗੋਰਖ ਨੇ ਕਹਾ ਕਿਊਂ ਰੇ ਭੰਗਰਨਾਥ ਦੇਖੀ ਤਪੇ ਕੀ ਕਰਾਮਾਤ ਮਾਰ ਖਾਧੇ ਬਿਨਾਂ ਨਾ ਰਹਿ ਸਕਿਓਂ ਤਾਂ ਸਭਨਾਂ ਸਿੱਧਾਂ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਅਤੇ ਸਭ ਉਪਰ ਖ਼ੁਸ਼ੀ ਹੋਈ ਤੇ ਜੋ ਸਿੱਧ ਗੋਸ਼ਟ ਉਚਰੀ ਹੈ ਸੋ ਗੁਰੂ ਜੀ ਹੁਕਮ ਕੀਤਾ ਕਿ ਜੋ ਕੋਈ ਏਸ ਗੋਸ਼ਟ ਕੋ ਸੁਣੇਗਾ ਸੁਣਾਵੇਗਾ ਸੋ ਪਰਮਗਤੀ ਕੋ ਪਰਾਪਤ ਹੋਵੇਗਾ ਅਤੇ ਜੋ ਸਿੱਖ ਐਸਾ ਪਰੇਮ ਕਰੇਗਾ ਸੋ ਪਰਮ ਗਤੀ ਪਾਵੇਗਾ ਤਾਂ ਸਭ ਸਿੱਧ ਗੁਰਾਂ ਪਾਸੋਂ ਵਿਦਿਆ ਹੋਏ ॥

## ਆਗੇ ਸਾਖੀ ਲੰਕਾ ਦੇ ਟਾਪੂ ਦੀ ਚਲੀ

ਜਦ ਗੁਰੂ ਅੰਗਦ ਸਾਹਿਬ ਜੀ ਸਿੱਧਾਂ ਪਾਸੋਂ ਸ੍ਰੀ ਗੁਰੂ ਨਾਨਕ ਜੀ ਵਿਦਿਆ ਹੂਏ ਤਾਂ ਮੈਨੇ ਹਾਥ ਜੋੜ ਕਰ ਕਹਾ ਹੇ ਦੀਨਦਇਆਲ ਜੀ ਜੋ ਸ੍ਰੀ ਰਾਮਚੰਦ ਜੀ ਲੰਕਾ ਪਰ ਚੜ੍ਹਾਈ ਕਰੀ ਹੈ ਤੇ ਸਮੁੰਦਰ ਪਰ ਪੁਲ ਬਾਂਧਿਆ ਹੈ ਸੈਨਾਂ ਕੇ ਪਾਰ ਉਤਾਰਨੇ ਕੇ ਵਾਸਤੇ ਓਹ ਅਸਥਾਨ ਕ੍ਰਿਪਾ ਕਰੋ ਤਾਂ ਦੇਖਦੇ ਚਲੀਏ ਜੀ ਤਾਂ ਅਸਾਨੂੰ ਹੁਕਮ ਹੋਯਾ ਭਾਈ ਬਾਲਾ ਅਤੇ ਮਰਦਾਨਾ ਅੱਖੀਂ ਮੀਟੋ ਤਾਂ ਅਸਾਂ ਅੱਖੀਂ ਮੀਟੀਆਂ ਜਾਂ ਖੋਲ੍ਹੀਆਂ ਤਾਂ ਸੇਤਬੰਦਰਾਮੇਸ਼ਰ ਉੱਪਰ ਜਾਇ ਖੜੇ ਹੋਏ ਤਾਂ ਮਰਦਾਨੇ ਨੇ ਪੁੱਛਿਆ ਹੇ ਸੱਚੇ ਪਾਤਸ਼ਾਹ ਜੀ ਇਹ ਸ਼ਿਵ ਲਿੰਗ ਏਥੇ ਕੈਸਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਜਦ ਸ੍ਰੀ ਰਾਮਚੰਦ ਜੀ ਪੁਲ ਦਾ ਅਰੰਭ ਕੀਆ ਤੇ ਬਾਂਦਰਾਂਨੂੰ ਪਰਬਤ ਲੈਣ ਵਾਸਤੇ ਭੇਜਿਆਸੀ ਓਸ ਵਖਤ ਕਾਰਜ ਦੇ ਨਿਰਵਿਘਨ ਵਾਸਤੇ ਇਹ ਰਾਮੇਸ਼ਰ ਸ਼ਿਵ ਜੀ ਕਾ ਅਸਥਾਪਨ ਕੀਆ ਹੈ ਤਾਂ ਫੇਰ ਬਾਂਦਰਾਂ ਕੋ ਹੁਕਮ ਦੀਆ ਜਦ ਪੱਥਰ ਲਿਆਂਦੇ ਤੇ ਰਾਮ ਚੰਦ ਨੇ ਕਹਾ ਏਨਾਂ ਪੱਥਰਾਂ ਉਤੇ ਰਾਮ ਨਾਮ ਲਿਖਕੇ ਤਾਰ ਦੇਓ ਜਾਂ ਤਾਰੇ ਸਭ ਪੁਲ ਬੱਝ ਗਿਆ ਤੇ ਸੈਨਾਂ ਪਾਰ ਹੋਇ ਗਈ ਤਾਂ ਬਾਲੇ ਪ੍ਰਸ਼ਨ ਕੀਤਾ ਹੇ ਸਤਗੁਰ ਜੀ ਸ੍ਰੀ ਰਾਮਚੰਦਰ ਜੀ ਚ ਹੁੰਦੇ ਤਾਂ ਸਮੁੰਦਰ ਕੋ ਸੁਕਾਇ ਦੇਂਦੇ ਤਾਂ ਸੈਨਾਂ ਪਾਰ ਲੰਘਾਇ ਲੇਤੇ ਤਾਂ ਸ੍ਰੀ ਨਾਨਕ ਜੀ ਕਹਿਆ ਭਾਈ ਬਾਲਾ ਰਾਮਚੰਦਰ ਮਰਯ ਦਾ ਪੁਰਸ਼ੋਤਮ ਸੇ ਇਸ ਵਾਸਤੇ ਉਨਾਂ ਵਿਚਾਰਿਆ ਕਿ ਸਾਡਾ ਦਰਸ਼ਨ ਸਭਨਾਂ ਲੋਕਾਂ ਨਾਹੀਂ ਕਰਨਾ ਅਤੇ ਨਾਮ ਕਰਕੇ ਸੰਸਾਰ ਪਾਰ ਉਤਰੇਗਾ ਏਸ ਵਾਸਤੇ ਮਹਾਰਾਜ ਨੇ ਪੁਲ ਬਾਂਧਾ ਹੈ ਤਾਂ ਬਾਲੇ ਨੇ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤੇ ਕਹਾ ਸੱਤ ਹੈ ਜੀ ਤਾਂ ਮਰਦਾਨੇ ਕੋ ਸ੍ਰੀ ਗੁਰੂ ਜੀ ਕਹਿਆ ਚਲੋ ਭਾਈ ਧੁਆਨੂੰ ਲੰਕਾ ਦਿਖਾਇ ਲਿਆਵੇਂ ਤਾ ਮਰਦਾਨੇ ਕਹਿਆ ਗੁਰੂ ਜੀ ਪੁਲ ਉੱਪਰੋਂ ਦੀ ਚੱਲੋਗੇ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਿਆਂ ਪੁਲ ਤਾਂ ਬੱਧੀ ਸੀ ਤੇ ਲੰਕਾ ਜਿਤ ਕਰਕੇ ਫੇਰ ਤੋੜ ਛੱਡੀ ਤਾਂ ਫੇਰ ਮਰਦਾਨੇ ਕਹਿਆ ਗੁਰੂ ਜੀ ਤੇ ਹੋਰ ਕਿੱਥੋਂ ਦੀ ਚਲੋਗੇ ਤਾਂ ਸ੍ਰੀ ਗੁਰੂਜੀ ਕਹਿਆ ਮਰਦਾਨਿਆਂ ਜਿਸ ਨਾਮ ਦੇ ਆਸਰੇ ਅਸੀ ਧੁਆਨੂੰ ਲੈ ਚਲਾਂਗੇ ਏਹ ਕਹਿਕਰ ਸ੍ਰੀ ਗੁਰੂ ਜੀ ਸਮੁੰਦਰ ਦੇ ਉੱਤੋਂ ਦੀ ਤੁਰੇ ਗਏ ਅਤੇ ਪਿੱਛੇ ਪਿੱਛੇ ਅਸੀ ਤੁਰੇ ਗਏ ਤਾਂ ਲੰਕਾ ਦੇ ਬਾਹਰ ਜਾਇ ਪਹੁਚੇ ਤਾਂ ਓਥੇ ਅੱਗੇ

ਰਾਕਸ਼ ਫਿਰਦੇ ਹੈਸਨ ਤਾਂ ਮਰਦਾਨਾ ਦੇਖਕੇ ਡਰਿਆ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਿਆਂ ਦੇਹ ਨੂੰ ਅਨਿੱਤ ਜਾਣ ਤੇ ਸ਼ਬਦ ਪੜ੍ਹ ਦੇਹ ਦਾ ਅਧਿ ਸਰੂਪ ਭੂਤ ਤੇਰਾ ਫਲ ਜਾਵੇਗਾ ਤਾਂ ਮਰਦਾਨੇ ਕਹਿਆ ਗੁਰੂ ਜੀ ਅੱਗੇ ਮੈਂ ਪੜ੍ਹਦਾ ਸੁਣਦਾ ਸਾਂ ਪਰ ਹੁਣ ਆਪਦੇ ਬਚਨ ਕਰਕੇ ਮੇਰੀ ਨਿਸ਼ਾ ਹੋਈ ਹੈ ਹੁਣ ਭਾਵੇਂ ਸੌ ਬਰਸ ਜੀਵਾਂ ਤੇ ਭਾਂਵੇਂ ਹੁਣੇ ਹੀ ਮਰਜਾਵਾਂ ਮੇਰਾ ਦੇਹ ਨਾਲ ਪਰਜੋਜਨ ਕੋਈ ਨਹੀਂ ਜਿਉਂ ਸੱਪ ਕੁੰਜ ਨੂੰ ਉਤਾਰ ਦੇਂਦਾ ਹੈ ਤੈਸੇ ਹੀ ਮੈਂ ਭੀ ਏਸ ਦੇਹ ਦਾ ਅਭਿਮਾਨ ਛੱਡਿਆ ਏਹ ਚਰਚਾ ਕਰਦੇਈ ਸਨ ਜਾਂ ਇਤਨੇ ਚਿਰ ਨੂੰ ਦੋਇ ਰਾਕਸ਼ ਆਇ ਗੁਰੂ ਜੀ ਦੇ ਪਾਸ ਖਲੋਤੇ ਆਖਨ ਲੱਗੇ ਤੁਸੀ ਕਉਣ ਹੋ ਅਤੇ ਕਿੱਥੋਂ ਆਏ ਹੋ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਅਸੀ ਰਾਮਚੰਦਰ ਦੇ ਦੂਤ ਹਾਂ ਅਤੇ ਭਬੀਛਣ ਕੋ ਮਿਲਣ ਆਏ ਹਾਂ ਤਾਂ ਉਨਾਂ ਰਾਕਸ਼ਾਂ ਨੇ ਜਾਇਕਰ ਰਾਜੇ ਭਬੀਛਣ ਕੋ ਕਹਿਆ ਤਿੰਨ ਮਾਨੁੱਖ ਆਪਦੇ ਮਿਲਣ ਵਾਸਤੇ ਆਏ ਹੈਂ ਤੇ ਆਖਦੇ ਹੈਨ ਜੋ ਅਸੀ ਰਾਮ ਜੀ ਕੇ ਦੂਤ ਹਾਂ ਜਾਂ ਏਹ ਬਾਤ ਭਬੀਛਣ ਨੇ ਸੁਣੀ ਤਾਂ ਨੰਗੀਂ ਪੈਰੀਂ ਨਾਲ ਮੰਤ੍ਰੀਆਂ ਕੋ ਲੈਕੇ ਆਇ ਪਹੁਚਾ ਸ੍ਰੀ ਗੁਰੂ ਜੀ ਕੇ ਚਰਨਾਂ ਪਰ ਮੱਥਾ ਟੇਕਿਆ ਤੇ ਫਲ ਫੁੱਲ ਮੇਵੇ ਸ੍ਰੀ ਗੁਰੂ ਜੀ ਦੀ ਭੇਟਾ ਰੱਖੇ ਤਾਂ ਸ੍ਰੀ ਗੁਰੂ ਜੀ ਕਹਾ ਹੇ ਭਬੀਛਣ ਜੀ ਕਦੋਂ ਦੇ ਤੁਸੀ ਰਾਮ ਜੀ ਤੋਂ ਵਿਛੜੇ ਹੋ ਤਾਂ ਭਬੀਛਣ ਨੇ ਕਹਿਆ ਸੰਤ ਜੀ ਜਦੋਂ ਮਹਾਰਾਜ ਤੋਂ ਮੈਂ ਵਿਦਿਆ ਹੋਯਾ ਸਾਂ ਤਦੋਂ ਸ੍ਰੀ ਰਾਮ ਜੀ ਮੇਰੇ ਤਾਈਂ ਕਹਿਆ ਸੀ ਹੇ ਭਬੀਖਣ ਵਿਛੜੀਦਾ ਤਦੋਂ ਹੁੰਦਾ ਹੈ ਜਦੋਂ ਰਿਦੇ ਤੇ ਨਾਮ ਭੁੱਲ ਜਾਵੇ ਸੋ ਸੰਤ ਜੀ ਮੈਂ ਤਾਂ ਹਰ ਦਮ ਹੀ ਸ੍ਰੀ ਰਾਮਚੰਦ ਦਾ ਨਾਮ ਸਿਮਰਦਾ ਹਾਂ ਮੇਰੇ ਰਿਦੇ ਤੇ ਕਦੀ ਮਹਾਰਾਜ ਦਾ ਨਾਮ ਨਹੀਂ ਭੁੱਲਾ ਤੇ ਮੈਂ ਨਾਮ ਔਰ ਨਾਮੀ ਕੋ ਅਭੇਦ ਕਰ ਜਾਤਾ ਹੈ ਹੇ ਸੰਤ ਜੀ ਜਦ ਮੈਂ ਰਾਮ ਜੀ ਕੋ ਮਿਲਿਆ ਸਾਂ ਤਾਂ ਮੇਰੇ ਰਿਦੇ ਵਿੱਚ ਰਾਜ ਦੀ ਚਾਹ ਸੀ ਅਤੇ ਜਦ ਮੈਂ ਜਾਇ ਸ੍ਰੀ ਰਾਮ ਜੀ ਕਾ ਦਰਸ਼ਨ ਕੀਤਾ ਤਾਂ ਮੈਂ ਰਾਜ ਨੂੰ ਅੰਧੇ ਖੂਹ ਦੀ ਨਿਆਈਂ ਜਾਣਿਆ ਕਿਉਂ ਜੋ ਧੰਧਿਆਂ ਵਿੱਚ ਪਿਆਂ ਫੇਰ ਦਰਸ਼ਨ ਨਹੀਂ ਹੋਣਾ ਅਤੇ ਨਿਹਕਾਮ ਹੋਇਕੇ ਭੇਟ ਕੀਤੀ ਤਾਂ ਸ੍ਰੀ ਰਾਮਚੰਦ ਕਹਾ ਆਉ ਲੰਕੇਸ਼ ਤਾਂ ਮੈਂ ਬੇਨਤੀ ਕੀਤੀ ਹੇ ਮਹਾਰਾਜ ਜੀ ਮੇਰੇ ਮਨ ਰਾਜ ਦੀ ਚਾਹ ਨਹੀਂ ਤਾਂ ਸ੍ਰੀ ਰਾਮਜੀ ਕਹਾ ਹੇ ਭਬੀਛਣ ਜਦੋਂ ਘਰੋਂ ਤੁਰਿਆ ਸੈਂ ਤਾਂ ਰਾਜ ਦੀ ਆਸ਼ਾ ਤੇਰੇ ਮਨ ਮੇਂ ਸੀ ਅਤੇ ਅਸਾਡਾ ਬਿਰਦ ਹੈ ਜੋ ਪਹਿਲੋਂ ਜੱਗਿਆਸੂ ਕੀ ਮਨੋ ਕਾਮਨਾ ਪੂਰੀ ਕਰਨੀ ਤੇ ਪਿੱਛੋਂ ਨਿਹ-ਕਾਮ ਕਰਕੇ ਉਸਕਾ ਉਧਾਰ ਕਰਨਾ ਤਾਂ ਮੈਂ ਸ੍ਰੀ ਰਾਮਚੰਦ੍ਰ ਜੀ ਕੇ ਚਰਨਾਂ ਉੱਪਰ ਮੱਥਾ ਟੇ-ਕਿਆ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਭਭੀਛਨ ਤੂੰ ਧੰਨ ਹੈਂ ਰਾਮਜੀ ਤੈਨੂੰ ਤਦੇਹੀ ਜੀਵਨ ਮੁਕਤੀ ਦਿੱਤੀ ਹੈ ਕਿ ਭਭੀਛਨ ਤੂੰ ਚਿਰ ਜੀਵਨ ਰਹੁ ਤਾਂ ਫੇਰ ਭਭੀਛਨ ਨੇ ਸ੍ਰੀ ਗੁਰੂ ਜੀ ਅੱਗੇ ਬੇਨਤੀ ਕੀਤੀ ਹੇ ਸੰਤ ਜੀ ਪਰਮੇਸ਼ਰ ਵਿੱਚ ਤੇ ਸੰਤਾਂ ਵਿੱਚ ਕੁਛ ਭੇਦ ਨਹੀਂ ਤਾਂਤੇ ਹੇ ਸੰਤ ਜੀ ਆਪ ਕਿਰਪਾ ਕਰਕੇ ਕੋਈ ਐਸਾ ਉਪਦੇਸ਼ ਕਰੋ ਜੋ ਜਿਸਤੇ ਮਨ ਕਉ ਸ਼ਾਂਤ ਆਵੇ ਤਾਂ ਸ੍ਰੀ ਗੁਰੂ ਜੀ ਕਹਿਆ ਭਭੀਛਨ ਜਿਸ ਵਕਤ ਰਾਜਾ ਜੀ ਪੂਲ ਬੱਧਾ ਹੈ ਤਿਸ ਵਕਤ ਗੁਰ ਮੰਤ੍ਰ ਯਾਦ

ਕਰਕੇ ਰਾਮ ਨਾਮ ਪਰਬਤਾਂ ਉੱਪਰ ਲਿਖਕੇ ਤੇ ਜਲ ਉੱਪਰ ਪੱਥਰ ਤਾਰੇ ਤੇ ਲੰਕਾ ਲੁੱਟੀ ਤੇ ਦੈਤ ਮਾਰੇ ਤੇ ਗੁਰਮੁਖ ਰਾਮ ਜੀ ਤਾਰੇ ਤੇਤੀ ਕਰੋੜ ਦੇਵਤਾ ਉਧਾਰੇ ਭਾਵ ਏਹ ਕਿ ਜੋ ਗੁਰਾਂ ਦੇ ਬਚਨ ਹੈਨ ਸੋ ਭਵਜਲ ਕੀ ਪੁਲ ਹੈ ਤੇ ਲੰਕਾ ਅਵਿੱਦਿਆ ਹੈ ਸੋ ਉਨਾਂ ਲੁੱਟੀ ਹੈ ਕਾਮ ਕ੍ਰੋਧ ਆਦਿ ਦੈਤਾਂ ਕੋ ਮਾਰਿਆ ਤੇ ਰਾਮ ਕਾ ਨਾਮ ਜੋ ਹੈ ਸੋ ਚੰਦ੍ਰਮਾਂ ਵਤ ਉਸਦੇ ਅਭਿਆਸ ਕਰਕੇ ਮਨ ਰੂਪੀ ਭੁਯੰਗ ਕੋ ਮਾਰ ਕੇ ਉਸਕੋ ਵਸ ਕੀਤਾ ਅਤੇ ਗੁਰਮੁਖ ਸੰਤਾਂ ਨੇ ਮਨ ਮਾਰਨ ਦਾ ਭੇਦ ਦੱਸਿਆ ਤੇ ਗੁਰਾਂ ਦੇ ਬਚਨਾਂ ਕਰਕੇ ਗਿਆਨ ਰੂਪੀ ਸਮੁੰਦ੍ਰ ਮੇਂ ਅਗਿਆਨੀ ਪੱਥਰਾਂ ਕੋ ਤਾਰਿਆ ਹੈ ਤੇਤੀ ਕਰੋੜ ਦੇਵਤਿਆਂ ਦੀ ਨਿਆਈਂ ਅਗਿਆਨੀ ਹੈਂ ਤਿਨਾਂ ਦਾ ਉਧਾਰ ਸ੍ਰੀ ਮਹਾਰਾਜ ਨੇ ਕੀਤਾ ਤੇ ਤਾਰੇ ਹੈਨ ਹੇ ਭਭੀਛਨ ਤੁਸਾਂ ਗੁਰਾਂ ਦੇ ਬਚਨਾਂ ਦਾ ਅਭਿਆਸ ਕਰਨਾ ਤੇ ਸੰਤਾਂ ਕਾ ਸੰਗ ਕਰਨਾ ਰਾਮ ਨਾਮ ਕਾ ਭਜਨ ਕਰਨਾ ਤਾਂ ਧੁਵਾੜਾ ਵੀ ਉਧਾਰ ਹੋਵੇਗਾ ਤਾਂ ਭਭੀਛਨ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤਾਂ ਮੈਂ ਗੁਰੂ ਅੰਗਦ ਜੀ ਭਭੀਛਨ ਕੋ ਕਹਿਆ ਹੇ ਭਗਤ ਜੀ ਏਥੇ ਹਨੂਮਾਨ ਜੀ ਸੁਣੀਦੇ ਹੈਨ ਸੋ ਭਭੀਛਨ ਨੇ ਕਹਿਆ ਸੰਤ ਜੀ ਹਨੂਮਾਨ ਤਾਂ ਰਾਵਣ ਦੀ ਚਿਖਾ ਉੱਪਰ ਬੈਠ ਰਹਿੰਦਾ ਹੈ ਪਰ ਹੁਕਮ ਕਰੋ ਤਾਂ ਸੱਦ ਲਿਆਵੀਏ ਪਰ ਉਹ ਸ੍ਰੀ ਰਾਮਜੀ ਦੇ ਰੂਪ ਸਵਾ ਮੱਥਾ ਕਿਸੇ ਅੱਗੇ ਨਹੀਂ ਟੇਕਦਾ ਤਾਂ ਸ੍ਰੀ ਗੁਰੂ ਜੀ ਕਹਿਆ ਅਸੀ ਉਸਨੂੰ ਰਾਮਜੀ ਕਾ ਹੀ ਦਰਸ਼ਨ ਕਰਵਾਈਅਹਿੰਗੇ ਤਾਂ ਭਭੀਛਨ ਨੇ ਹਨੂੰਮਾਨ ਜੀ ਕਉ ਸਦਵਾਯਾ ਅਤੇ ਏਧਰ ਸ੍ਰੀ ਗੁਰੂ ਜੀ ਰਾਮ ਬਨੇ ਤੇ ਮੈਨੂੰ ਲਛਮਣ ਬਣਾਯਾ ਤੇ ਮਰਦਾਨੇ ਕੋ ਸੀਤਾ ਕੀਤਾ ਤਾਂ ਹਨੂੰਮਾਨ ਨੇ ਦੇਖਕਰ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਹਨੂੰਮਾਨ ਸਾਨੂੰ ਤੂੰ ਸਰਬ ਵਿਆਪੀ ਜਾਣਿਆ ਕਰ ਤਾਂ ਤੂੰ ਕਦੀ ਸ੍ਰੀ ਰਾਮਜੀ ਤੇ ਨਹੀਂ ਵਿਛੜੇਂਗਾ ਹੇ ਹਨੂੰਮਾਨ ਤੂੰ ਏਹੋ ਜਾਣਕੇ ਜੋ ਜੀਵ ਦੇਹ ਧਾਰੀ ਹੈਨ ਸੋ ਸਭ ਉਨਾਂ ਦੇ ਹੀ ਹੈਨ ਸ੍ਰੀ ਰਾਮਜੀ ਦੀ ਆਗਿਆ ਸਾਥ ਉਸੀ ਸੀਤਾ ਲਛਮਣ ਕਾ ਰੂਪ ਧਾਰਿਆ ਤੇ ਓਹੀ ਜਾਮਾਂਵੰਤ ਸੁਗ੍ਰੀਵ ਔਰ ਅੰਗਦ ਤੇ ਹਨੂੰਮਾਨ ਏਹ ਸਬ ਰੂਪ ਸੀਤਾ ਧਾਰਨ ਕਰੇ ਹੈਨ ਤੇ ਰਾਵਣ ਆਦਿ ਮਾਰੇ ਹੈਨ ਏਹ ਸਬ ਰਾਮ ਜੀ ਕੀ ਸੱਤਿਆ ਕਰਕੇ ਸੀਤਾ ਜਗਤ ਕਾ ਉਧਾਰ ਕੀਤਾ ਹੈ ਅਤੇ ਅਸਥਿਤ ਵੀ ਕਰਦੀ ਹੈ ਤੇ ਪ੍ਰਲੈ ਵੀ ਕਰਦੀ ਹੈ ਤੇ ਰਾਮਜੀ ਸਰਬ ਵਿਆਪੀ ਹੈਨ ਤਾਂ ਹਨੂੰਮਾਨ ਨੇ ਕਹਿਆ ਮਹਾਰਾਜ ਜੀ ਮੈਂ ਆਪਨੂੰ ਠੀਕ ਜਾਣਦਾ ਹਾਂ ਉਪਾਸ਼ਨਾ ਕਰਕੇ ਤੁਹਾਡਾ ਦਾਸ ਹਾਂ ਤੇ ਪਰਮੇਸ਼ਰ ਕਰਕੇ ਵੀ ਆਪ ਕੋ ਹੀ ਜਾਣਤਾ ਹੋਂ ਤੇ ਗਿਆਨ ਕਰਕੇ ਵੀ ਆਪ ਹੀ ਸਾਰੇ ਰਮੇ ਹੋਏ ਹੋ ਅਤੇ ਮੈਂ ਤਾਂ ਕੁਛ ਨਹੀਂ ਜੀ ਮੇਰੇ ਪਰ ਕ੍ਰਿਪਾ ਰਖਨੀ ਜੀ ਇਤਨੀ ਚਰਚਾ ਕਰਕੇ ਹਨੂੰਮਾਨ ਸ੍ਰੀ ਗੁਰੂ ਨਾਨਕ ਜੀ ਕੋ ਮੱਥਾ ਟੇਕਕੇ ਅਪਨੇ ਅਸਥਾਨ ਕੋ ਜਾਤਾ ਰਹਿਆ ਅਤੇ ਭਬੀਛਨ ਭੀ ਸ੍ਰੀ ਗੁਰੂ ਜੀ ਕੋ ਮੱਥਾ ਟੇਕਕੇ ਜਾਂਦਾ ਰਹਿਆ ਅਤੇ ਸ੍ਰੀ ਗੁਰੂ ਨਾਨਕ ਜੀ ਅਪਨਾ ਰੂਪ ਧਾਰਨ ਕੀਤਾ ਤੇ ਬਾਲੇ ਮਰਦਾਨੇ ਆਪਨਾ ਰੂਪ ਧਾਰਨ ਕੀਤਾ ਅਤੇ ਓਥੋਂ ਵਿਦਿਆ ਹੋਏ ਅਤੇ ਮਰਦਾਨੇ ਆਖਿਆ ਹੇ ਗੁਰੂ ਜੀ ਆਪ ਮੇਹਰਬਾਨੀ ਕਰਕੇ ਬਗ਼ਦਾਦ ਤਾਂ ਸਾਨੂੰ ਵਿਖਾਲਿ ਖੜਨੀ ਤਾਂ ਸ੍ਰੀ ਗੁਰੂ ਨਾਨਕ ਜੀ

ਕਹਿਆ ਮਰਦਾਨਿਆਂ ਅਸੀ ਜੋ ਕਹੇਂਗਾ ਸੋ ਦਿਖਾਇ ਖੜਾਂਗੇ ਏਹ ਕਹਿਕਰ ਗੁਰੂ ਨਾਨਕ ਜੀ ਓਥੋਂ ਚਲਦੇ ਰਹੇ॥ ਬੋਲੋ ਭਾਈ ਜੀ ਵਾਹਗੁਰੂ॥

## ਆਗੇ ਸਾਖੀ ਸ਼ਹਿਰ ਬਗ਼ਦਾਦ ਦੀ ਚਲੀ

ਤਾਂ ਭਾਈ ਬਾਲਾ ਕਹੇ ਹੇ ਗੁਰੂ ਅੰਗਦ ਜੀ ਜਾਂ ਓਥੋਂ ਗੁਰੂ ਜੀ ਤੁਰੇ ਜਾਂਦੇ ਜਾਂਦੇ ਬਗ਼ਦਾਦ ਦੇ ਬਾਹਰ ਜਾਇ ਬੈਠੇ ਤੇ ਮਰਦਾਨਾ ਲਗਾ ਸ਼ਬਦ ਪੜ੍ਹਨੇ ਤਾਂ ਲੋਕਾਂ ਨੇ ਕਹਿਆ ਭਾਈ ਸਰੋਦ ਬੰਦ ਕਰੋ ਏਥੇ ਪੀਰ ਜੀ ਆਵਨਗੇ ਤਾਂ ਗੁੱਸੇ ਹੋਵਨਗੇ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਜਦ ਧੁਵਾਡਾ ਗੁਰੂ ਆਵੇਗਾ ਤਾਂ ਅਸੀ ਸਰੋਦ ਬੰਦ ਕਰ ਦੇਵਾਂਗੇ ਤਾਂ ਇਤਨੇ ਚਿਰ ਨੂੰ ਪੀਰ ਮੁਰੀਦਾਂ ਦੇ ਸਮੇਤ ਹੀ ਆਇ ਬੈਠਾ ਤਾਂ ਪੀਰ ਨੇ ਕਹਾ ਸਰੋਦ ਬੰਦ ਕਰੋ ਤਾਂ ਸ੍ਰੀ ਬਾਬੇ ਜੀ ਕਹਾ ਭਾਈ ਬਿਨਾਂ ਸਰੋਦ ਤੋਂ ਰੂਹ ਖ਼ੁਸ਼ ਨਹੀਂ ਹੁੰਦਾ ਕਿਉਂ ਜੋ ਜਿਸ ਵੇਲੇ ਬਾਵੇ ਆਦਮ ਨੇ ਬੁੱਤ ਬਨਾਏ ਹੈਨ ਤਾਂ ਓਸ ਵੇਲੇ ਰੂਹ ਵਿੱਚ ਦਾਖ਼ਲ ਨਾ ਹੋਵੇ ਤਾਂ ਖ਼ੁਦਾ ਸੱਚੇ ਨੇ ਫ਼ਰਿਸ਼ਤਿਯਾਂ ਕੋ ਹੁਕਮ ਕੀਤਾ ਕਿ ਇਸਦੇ ਸਿਰ ਸਰੋਦ ਕਰੋ ਤਾਂ ਫ਼ਰਿਸ਼ਤਿਆਂ ਇਸ ਬੁੱਤ ਦੇ ਸਿਰ ਵਿਚ ਸਰੋਦ ਕੀਤਾ ਤਦ ਰੂਹ ਵਿਚ ਦਾਖ਼ਲ ਹੋਯਾ ਹੈ ਜੇਕਰ ਆਖੋ ਕਿ ਪੈਗ਼ੰਬਰ ਨੇ ਸਰੋਦ ਬੰਦ ਕੀਤੇ ਹੈਨ ਤਾਂ ਪੈਗੰਬਰ ਨੇ ਤਾਂ ਬਦਫ਼ੈਲੀ ਸਰੋਦ ਬੰਦ ਕੀਤਾ ਹੈ ਕੁਛ ਰੱਬ ਦੇ ਯਾਦ ਦਾ ਸਰੋਦ ਤਾਂ ਨਹੀਂ ਬੰਦ ਕੀਤਾ ਤੇ ਬਦਫ਼ੈਲੀ ਏਸ ਵਾਸਤੇ ਬੰਦ ਕੀਤੇ ਹੈਨ ਕਿ ਏਨਾਂ ਲੋਕਾਂ ਦੀ ਉਮਰਾ ਨਾ ਜ਼ਾਇਆ ਜਾਵੇ ਸੋ ਤੁਸੀ ਰੱਬ ਦੀ ਯਾਦ ਦੇ ਸਰੋਦ ਕਿਉਂ ਬੰਦ ਕਰਦੇ ਹੋ ਏਹ ਤਾਂ ਖ਼ੁਦਾਇ ਦੀ ਸਿਫ਼ਤ ਦਾ ਸਰੋਦ ਹੈ ਤਾਂ ਪੀਰ ਨੇ ਕਹਾ ਸਾਡੇ ਪੈਗ਼ੰਬਰ ਨੇ ਜ਼ਿਮੀ ਤੇ ਅਸਮਾਨਾ ਮੇਂ ਖ਼ੁਦਾਇ ਦੀ ਸਿਫ਼ਤ ਕਹੀ ਹੈ ਤੇ ਸਰੋਦ ਮਨੇ ਕੀਤਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਕਹਾ ਪੀਰ ਜੀ ਲੱਖਾਂ ਅਕਾਸ਼ ਤੇ ਲੱਖਾਂ ਪਾਤਲ ਹੈਨ ਤਿਨਾਂ ਦੇ ਓੜਕ ਨੂੰ ਭਾਲਦੇ ਭਾਲਦੇ ਥੱਕ ਪਏ ਹੈਨ ਉਨਾਂ ਦਾ ਅੰਤ ਨਹੀਂ ਪਾਇਆ ਤੇ ਵੇਦ ਵੀ ਏ ਹੋਈ ਕਹਿੰਦੇ ਹੈਨ ਕਿ ਬਿਅੰਤ ਹੈ ਬਿਅੰਤ ਹੈ ਤਾਂ ਪੀਰ ਨੇ ਕਹਿਆ ਸਾਡੇ ਪੈਗੰਬਰ ਨੇ ਸੱਤ ਆਕਾਸ਼ ਤੇ ਸੱਤ ਪਾਤਾਲ ਕਹੇ ਹੈਨ ਉਨਾਂ ਨੇ ਬਹੁਤ ਡਿਠੇ ਹੈਨ ਕਿ ਨਹੀਂ ਡਿਠੇ ਤਾਂ ਸ੍ਰੀ ਗੁਰੂ ਜੀ ਕਹਿਆ ਡਿਠੇ ਹੈਨ ਤਾਂ ਪੀਰ ਨੇ ਕਹਾ ਕਿੱਥੇ ਡਿੱਠੇ ਹੈਨ ਤਾਂ ਸ੍ਰੀ ਬਾਬੇ ਜੀ ਕਹਾ ਜਿਸ ਵੇਲੇ ਹਜ਼ਰਤ ਜਿਬਰਾਈਲ ਪੈਗੰਬਰ ਕੋ ਮਹਿਰਾਜ ਮੇਂ ਲੈਗਏ ਸਨ ਤੇ ਰਸਤੇ ਵਿਚ ਇਕ ਕਤਾਰ ਊਠਾਂ ਦੀ ਲੰਘਦੀ ਜਾਂਦੀ ਸੀ ਤਾਂ ਪੈਗ਼ੰਬਰ ਖਲੋਇ ਰਹੇ ਤਾਂ ਜਿਬਰਾਈਲ ਪੁੱਛਿਆ ਖਲੋਤੇ ਕਿਉਂ ਹੋ ਤਾਂ ਪੈਗੰਬਰ ਕਹਾ ਕਤਾਰ ਲੰਘ ਜਾਵੇਗੀ ਤਾਂ ਲੰਘਾਂਗੇ ਤਾਂ ਹਜ਼ਰਤ ਜਿਬਰਾਈਲ ਨੇ ਕਹਾ ਕਿ ਅਜੇ ਮੈਂ ਭੀ ਪੈਦਾ ਨਹੀਂ ਸਾਂ ਹੋਯਾ ਜਦ ਦੀ ਏਹ ਕਤਾਰ ਲੰਘਦੀ ਹੈ ਤਾਂ ਪੈਗ਼ੰਬਰ ਨੇ ਕਹਾ ਕਿ ਦੇਖਨਾ ਚਾਹੀਏ ਜੋ ਕਿਆ ਹੈ ਤਾਂ ਉਸ ਕਤਾਰ ਵਿਚੋਂ ਇਕ ਊਠ ਖੋਲਕੇ ਦੇਖਿਆ ਤਾਂ ਇਕ ਊਠ ਉੱਪਰ ਦੋਇ ਦੋਇ ਸੰਦੂਕ ਹੈਨ ਤੇ ਤਾਲੇ ਲਗੇ ਹੋਇ ਤੇ ਤਾਲੀਆਂ ਨਾਲ ਹੈਨ ਜਦ ਸੰਦੂਕ ਖੋਲਿਆ ਤੇ ਕਿਆ ਦੇਖਨ ਜੋ ਸੰਦੂਕ ਆਂਡਿਆਂ ਦਾ ਭਰਿਆ ਹੂਆ ਹੈ ਜਾਂ ਇਕ ਆਂਡਾ ਖੋਲ੍ਹਿਆਂ ਤਾਂ ਹਜ਼ਰਤ ਜਿਬਰਾਈਲ ਤੇ ਪੈਗੰਬਰ ਦੋਨੋਂ ਆਂਡੇ ਵਿੱਚ ਪ੍ਰਵੇਸ਼ ਕਰ ਗਏ ਤਾਂ ਕਿਆ ਦੇਖਨ ਜੋ ਇਕ

ਇਕਹਜ਼ਰਤ ਜਿਬਰਾਈਲ ਤੇ ਇਕ ਇਕ ਪੈਗ਼ੰਬਰ ਅੱਗੇ ਬੈਠੇ ਹੈਂ ਹਰ ਆਂਡੇ ਵਿਚ ਤਾਂ ਓਥੋਂ
ਨਿਕਲ ਗਏ ਤਾਂਹੈਰਾਨ ਹੋਏ ਤਾਂਜਿਬਰਾਈਲ ਕਹਾ ਬਾਕੀ ਦੇ ਆਂਡਿਆਂ ਵਿਚ ਵੀ ਇਸੇ ਤਰਾਂ
ਹੈਨ ਤੇ ਕਤਾਰਾਂ ਦਾਕੋਈ ਹਿਸਾਬ ਨਹੀਂਆਉਂਦਾਤੇ ਅਸੀਤੁਸੀ ਇਕ ਆਂਡੇ ਦੇ ਰਹਿਣ ਵਾਲੇ
ਹਾਂ ਸੋ ਮਹਾਰਾਜ ਦੀ ਕੁਦਰਤ ਦਾ ਅੰਤ ਨਹੀਂ ਪਾਇਆ ਜਾਂਦਾ ਜੈਸੇ ਭਗਵਤ ਦੇ ਸਰੀਰ ਵਿੱਚ
ਰੋਮ ਹੈਨ ਸੋ ਬਿਰਛ ਹੈਨ ਤੇ ਬਿਰਛ ਰੂਪੀ ਦਰਖ਼ਤਾਂ ਕੋ ਬ੍ਰਹਮੰਡ ਰੂਪੀ ਫਲ ਹੈਨ ਤਿਸ ਵਿਖੇ
ਸ੍ਰਿਸ਼ਟੀ ਵਸਤੀਹੈ ਜੈਸੇ ਗੂਲਰ ਦੇ ਫਲ ਵਿਚ ਅੰਤਨਹੀਂ ਪਾਈਦਾਸੋਈਸ਼ ਦੇ ਰੋਮਾਂਦਾਅੰਤਨਹੀਂ
ਤਾਂ ਫੇਰ ਪੈਗ਼ੰਬਰ ਨੂੰ ਜਿਬਰਾਈਲ ਲੈਗਿਆ ਹੈ ਅਤੇ ਓਥੇ ਪੈਗ਼ੰਬਰ ਨਾਲ ਪੜਦੇ ਵਿਚ ਗੱਲਾਂ
ਹੋਈਆਂ ਹੈਨ ਜੈਸੇ ਪੈਗ਼ੰਬਰ ਬਾਹਰ ਪਗੜੀ ਬਾਂਧਦਾ ਸੀ ਤੇ ਪੜਦੇ ਵਿੱਚ ਖ਼ੁਦਾਇ ਦੀ ਸ਼ਬੀਹ
ਦਿਸਦੀ ਸੀ ਤਾਂ ਅਵਾਜ਼ ਹੋਈਐ ਪੈਗ਼ੰਬਰ ਮੈਂ ਤੇਰੀ ਸ਼ਬੀਹ ਨਹੀਂ ਤੂੰ ਮੇਰੀ ਸ਼ਬੀਹ ਹੈਂ ਤਾਂਤੇ
ਆਪਣੇ ਰੂਪ ਦੀ ਸੂਰਤ ਸਭ ਜਗਾਹੈ ਤੇ ਸਾਫ਼ ਸ਼ੀਸ਼ੇ ਵਿਚ ਨਜ਼ਰ ਆਉਂਦੀ ਹੈ ਇਸੇ ਤਰਾਂ ਮੈਂ
ਸਭ ਜਗਾ ਹੈਂ ਅਤੇ ਤੇਰਾ ਆਇਨਾਂ ਸਾਫ਼ ਨਿਰਮਲ ਹੈ ਤਾਂ ਤੇਰੇ ਵਿਚ ਮੇਰੀ ਸ਼ਬੀਹ ਨਜ਼ਰ
ਆਉਂਦੀ ਹੈ ਪਰ ਏਹ ਸਰਾਰ ਮੇਰਾ ਗ਼ਾਇਬ ਰੱਖੀਂ ਤੇ ਮੈਂ ਤੈਨੂੰ ਸ਼ਾਹ ਰਗ ਥੀਂ ਨਜ਼ੀਕ ਹਾਂ ਭੇਤ
ਮੇਰਾਛਪਿਆ ਹੋਯਾ ਹੈ ਏਹ ਗੱਲ ਕਰਕੇ ਪੈਗ਼ੰਬਰ ਮੁੜ ਆਯਾ ਅੱਗੇ ਦੇਵਾਨਾ ਮਜਹੂਲ ਰਾਹ
ਵਿਚਅਵਾਜ਼ ਕਰਕੇ ਆਖੇਹੇ ਪੈਗ਼ੰਬਰ ਖ਼ੁਦਾਇ ਨੇ ਆਦਮੀ ਨੂੰ ਆਪਨੀ ਸੂਰਤ ਬਨਾਇਆ ਹੈ
ਤੇ ਤੂੰ ਕਿੱਥੇ ਢੂੰਡਦਾ ਫਿਰਦਾ ਹੈਂ ਏਹ ਸੁਣਕਰ ਅਗਲੇ ਦਿਨ ਪੈਗ਼ੰਬਰ ਨੇ ਦਰਗਾਹ ਵਿੱਚ
ਜਾਇਕਰਅਰਜ਼ ਕਰੀ ਕਿ ਹੇ ਪਰਵਰਦਿਗਾਰ ਜਿਸ ਭੇਤ ਦਾ ਮੈਨੂੰ ਹੁਕਮ ਸੀ ਕਿ ਗ਼ਾਇਬ
ਰੱਖਣਾ ਸੋ ਭੇਤ ਤਾਂ ਰਾਹ ਵਿੱਚ ਇਕ ਮਸਤਾਨੇ ਨੇ ਸੁਣਾਇ ਦਿੱਤਾ ਤਾਂ ਦਰਗਾਹ ਥੀਂ ਅਵਾਜ਼
ਆਈ ਕਿ ਦਾਨੇ ਦਿਵਾਨੇ ਮਸਤਾਨੇ ਏਹ ਸਭ ਮੇਰੀ ਸੂਰਤ ਹੈਂ ਤਿਨਾਂ ਪਾਸੋਂ ਮੈਂ ਕੁਛ ਨਹੀਂ
ਲੁਕਾਂਵਦਾ ਜੋ ਦਾਨੇ ਹੈਨ ਉਨਾਂ ਦੇ ਪਿੱਛੇ ਸਭ ਲਗਦੇ ਹੈਨ ਤੇ ਕਾਫ਼ਲਾ ਜਿਸਦੇ ਮਗਰ ਲੱਗੇ
ਉਨੂੰ ਸਿੱਧੇ ਰਾਹ ਜਾਣਾਂ ਵਾਜਬ ਹੈ ਅਤੇਖ਼ੁਦਾਇ ਦੀ ਕੁਦਰਤ ਦਾ ਬਿਆਨ ਨਹੀਂ ਕੀਤਾ ਜਾਂਦਾ
ਅਤੇ ਤੈਨੇ ਮੁਹੱਯਦਦੀਨ ਨਾਮ ਧਰਾਇਆ ਹੈ ਤਾਂ ਪੀਰ ਨੇ ਕਹਾ ਪੈਗ਼ੰਬਰ ਨੂੰ ਵਫ਼ਾਤ ਪਾਇਆਂ
ਬਹੁਤ ਮੁੱਦਤ ਗੁਜ਼ਰੀ ਹੈ ਸਭ ਲੋਕ ਇਮਾਨ ਥੀਂ ਫਿਰ ਗਏ ਨਿਮਾਜ਼ ਰੋਜ਼ਾ ਛੋਡਕੇ ਤਕੱਬਰ
ਸ਼ਹਵਤ ਬਖ਼ੀਲੀ ਮੇਂ ਵਰਤ ਗਏ ਹੈਨ ਦੀਨ ਵਡਾ ਆਜਜ਼ ਹੋਯਾ ਹੈ ਤਾਂ ਮੇਰਾ ਜਨਮ ਹੋਯਾ
ਹੈ ਖ਼ੁਦਾਇ ਦੇ ਹੁਕਮ ਨਾਲ ਤੇ ਦੀਨ ਨੂੰ ਹਯਾਤੀ ਦਿੱਤੀ ਫੇਰ ਨੌ ਸਿਰੇ ਜਵਾਨੀ ਦਿੱਤੀ ਹੈ
ਮੁਸਲਮਾਨਾਂ ਨੂੰ ਨਮਾਜ਼ ਰੋਜ਼ਾ ਬੰਦਗੀ ਤਸਬੀ ਸਿਖਾਈ ਹੈ ਅਤੇ ਤੁਸੀ ਜੋ ਇਸ ਜ਼ਮਾਨੇ ਵਿੱਚ
ਆਏ ਹੋਕਿਸ ਵਾਸਤੇ ਆਏ ਹੋ ਔਰ ਕਿਸਖ਼ਾਨਦਾਨ ਦੇਆਪ ਸਾਹਿਬਹੋਤਾਂ ਸ੍ਰੀਗੁਰੂ ਨਾਨਕ ਜੀ
ਕਹਿਆ ਸੁਣੋ ਪੀਰ ਜੀ ਅੱਵਲ ਤੁਸਾਡੇ ਦੋਇ ਪੀਰ ਹੋਏ ਹੈਨ ਅਬਦੁਲਰਹਿਮਾਨ ਤਿਸਨੇ ਨੌ
ਖ਼ਾਨਦਾਨ ਕੀਤੇ ਦੂਜਾ ਅਬਦੁਲਵਾਹਦਪੰਜਖ਼ਾਨਦਾਨ ਉਸਨੇ ਕੀਤੇਹੈਨਚੌਦਹਖ਼ਾਨਦਾਨਬਹੱਤ੍ਰ
ਖ਼ਾਨਦਾਨ ਕੀਤੇ ਦੂਜਾ ਅਬਦੁਲਵਾਹਦਪੰਜਖ਼ਾਨਦਾਨ ਉਸਨੇ ਕੀਤੇ
ਫਿਰਕੇ ਸੋ ਅਸੀ ਕਿਸੇ ਖ਼ਾਨਦਾਨ ਦੇ ਨਾਹੀਂ ਅਸੀ ਏਸ ਵਾਸਤੇ ਆਏ ਹਾਂ ਜੋ ਧਰਮ ਦੀ ਹਾਨੀ

ਹੋਈ ਅਤੇ ਹਿੰਦੂਆਂ ਨੇ ਕਰਮ ਧਰਮ ਸਭ ਛੱਡ ਦਿੱਤਾ ਹੈ ਸੋ ਵੇਦਾਂ ਦੀ ਬ੍ਰਿਧੀ ਵਾਸਤੇ ਅਤੇ ਧਰਮ ਦੀ ਹਯਾਤੀ ਵਾਸਤੇ ਅਕਾਲ ਪੁਰਖ ਨੇ ਸਾਨੂੰ ਭੇਜਿਆ ਹੈ ਤਾਂ ਪੀਰ ਨੇ ਕਹਿਆ ਈਮਾਨ ਲੇਵੇ ਬਾਂਗ ਦੇਵੇ ਕਿਸੇ ਖ਼ਾਨਦਾਨ ਦੇ ਹੋਵੇ ਨਹੀਂ ਤਾਂ ਧੁਆਨੂੰ ਸੰਗਸਾਰ ਕਰਾਂਗੇ ਜਦੋ ਪੀਰ ਨੇ ਏਹ ਬਾਤ ਕੀਤੀ ਤਾਂ ਸ੍ਰੀ ਗੁਰੂ ਜੀ ਉੱਚੀ ਸੁਰ ਨਾਲ ਬਾਂਗਾ ਦਿੱਤਾ ॥ ਸ੍ਰੀ ਮੁਖਵਾਕ ॥ (ਗੁਰਬਰ ਅਕਾਲ ਸਤ ਸ੍ਰੀ ਅਕਾਲ ਚਿਤ ਚਰਣ ਨਾਮ ਘਰ ਘਰ ਪ੍ਰਣਾਮ ਸਭ ਪਰ ਕ੍ਰਿਪਾਲ ਜੋਰਸ ਜਵਾਲ] ਤਾਂ ਏਹ ਸ਼ਬਦ ਸ੍ਰੀ ਗੁਰੂ ਜੀ ਉਚਾਰਿਆ ਜਾਂ ਮੁਸਲਮਾਨਾ ਨੇ ਏਹ ਬੁਲੰਦ ਅਵਾਜ਼ ਸੁਣੀ ਤਾਂ ਸਭ ਮੁਸਲਮਾਨ ਮੂਰਛਾ ਹੋਇ ਗਏ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਹਾ ਭਾਈ ਸਭਨਾ ਦਾ ਮਰਨਾ ਚੰਗਾ ਨਹੀਂ ਏਹ ਵਿਚਾਰ ਕਰਕੇ ਸ੍ਰੀ ਬਾਬੇ ਜੀ ਨੇ ਇਕ ਪੀਰ ਕੋ ਕ੍ਰਿਪਾ ਦ੍ਰਿਸ਼ਟੀ ਕੀਤੀ ਤੇ ਪੀਰ ਨੇ ਦੇਖਿਆ ਸਭ ਮੁਸਲਮਾਨ ਮੂਰਛਾ ਹੋਗਏ ਹੈਨ ਤਾਂ ਏਹ ਕੁਦਰਤ ਖ਼ੁਦਾਇ ਦੀ ਦੇਖ ਕਰਕੇ ਦਿਲ ਮੇਂ ਕਹਿਨੇ ਲਗਾ ਯਾ ਖ਼ੁਦਾਇ ਜੀ ਏਹ ਫ਼ਕੀਰ ਤਾਂ ਬੜੀ ਕਰਾਮਾਤ ਵਾਲਾ ਹੈ ਜੋ ਇਸਨੇ ਸਭ ਖ਼ਾਨਦਾਨਾਂ ਨੂੰ ਰੱਦ ਕੇ ਇਕ ਪਰਮੇਸ਼ਰ ਨੂੰ ਪਛਾਤਾ ਹੈ ਅਤੇ ਖ਼ੁਦਾਇ ਨੇ ਧਰਤੀ ਤੇ ਅਸਮਾਨ ਵਿੱਚ ਇਸ ਫ਼ਕੀਰ ਨੂੰ ਮਸ਼ਹੂਰ ਕੀਤਾ ਹੈ ਅਤੇ ਖ਼ੁਦਾਇ ਦੀ ਯਾਦ ਬਿਨਾਂ ਇਸਦਾ ਇਕ ਦਮ ਭੀ ਖ਼ਾਲੀ ਨਹੀਂ ਜਾਂਦਾ ਜਾਂ ਪੀਰ ਦੀ ਅੱਛੀ ਤਰਹ ਗ਼ਸ਼ ਖੁੱਲ੍ਹੀ ਤਾਂ ਹੱਥ ਜੋੜ ਕਰ ਆਖਨ ਲੱਗਾ ਹੇ ਨਾਨਕ ਜੀ ਜਿਸਤਰਹ ਮੇਰੇ ਉੱਪਰ ਮੇਹਰਬਾਨੀ ਕੀਤੀ ਹੈ ਜੋ ਇਸੀ ਤਰਹ ਏਨਾਂ ਲੋਕਾਂ ਉੱਪਰ ਵੀ ਕਰੋ ਜੀ ਤਾਂ ਸ੍ਰੀ ਬਾਬੇ ਜੀ ਕਹਿਆ ਪੀਰ ਜੀ ਤੁਸੀ ਤਾਂ ਸੰਗਸਾਰ ਕਰਨ ਨੂੰ ਪੱਥਰ ਆਂਦੇ ਹੈਸਨ ਹੁਣ ਕਿਉਂ ਨਹੀਂ ਕਰਦੇ ਤਾਂ ਪੀਰ ਨੇ ਸ੍ਰੀ ਗੁਰੂ ਜੀ ਕੇ ਕਦਮ ਪਕੜ ਲੀਤੇ ਤੇ ਕਿਹਾ ਹੇ ਸੰਤ ਜੀ ਏਸ ਬਗ਼ਦਾਦ ਵਿੱਚ ਕਰਾਮਾਤ ਕਿਸੇ ਦੀ ਨਹੀਂ ਸੀ ਚਲਦੀ ਅਤੇ ਤੂੰ ਵੱਡਾ ਫ਼ਕੀਰ ਹੈਂ ਜਿਸਨੈ ਏਹ ਕਲਾ ਦਿਖਲਾਈ ਹੈ ਪਰ ਹੁਣ ਆਪ ਮੇਹਰਬਾਨੀ ਕਰਕੇ ਸਾਡੀਆਂ ਤਕਸੀਰਾਂ ਮੁਆਫ਼ ਕਰੋ ਜੀ ਤਾਂ ਸ੍ਰੀ ਬਾਬੇ ਜੀ ਉਨਾਂ ਉੱਪਰ ਕ੍ਰਿਪਾ ਦ੍ਰਿਸ਼ਟੀ ਕੀਤੀ ਤਾਂ ਸਭ ਲੋਕ ਸੁਰਤ ਵਿੱਚ ਆਏ ਤੇ ਸ੍ਰੀ ਬਾਬੇ ਜੀ ਦੇ ਅੱਗੇ ਸਭਨਾਂ ਲੋਕਾਂ ਦਸਤ ਬਸਤਾ ਹੋਕੇ ਤਾਜ਼ੀਮ ਕੀਤੀ ਤਾਂ ਪੀਰ ਨੇ ਕਹਿਆ ਹੇ ਫ਼ਕੀਰ ਜੀ ਆਪਨੇ ਲੱਖ ਆਕਾਸ਼ ਤੇ ਲੱਖ ਪਾਤਾਲ ਕਹੇ ਹੈਨ ਸੋ ਓਨਾਂ ਦਾ ਹਾਲ ਦੱਸੋ ਜੀ ਕੀਕਰ ਹੈਨ ਤਾਂ ਸ੍ਰੀ ਬਾਬੇ ਜੀ ਕਹਾ ਪੀਰ ਜੀ ਤੁਜਾਡੇ ਪੈਗ਼ੰਬਰ ਨੇ ਜੋ ਕਤਾਰਾਂ ਸ਼ੁਤਰਾਂ ਦੀਆਂ ਡਿੱਠੀਆਂ ਹੈਨ ਸੋ ਇਕ ਇਕ ਫ਼ਲਕ ਹੈ ਸ਼ੁਤਰ ਦਾ ਉੱਪਰ ਦਾ ਹਿੱਸਾ ਸੱਤ ਅਕਾਸ਼ ਹੈਨ ਤੇ ਹੇਠ ਸੱਤ ਪਤਾਲ ਹੈਨ ਤੇ ਜ਼ਮੀਨ ਬਹਿਸ਼ਤ ਦੋਜ਼ਖ਼ ਤਿੰਨ ਸੰਦੂਕ ਸ਼ੁਤਰ ਉੱਤੇ ਹੈਸਨ ਜਿਤਨੇ ਖ਼ਲਕਤ ਦੇ ਬਚਨ ਹੈਨ ਸੰਦੂਕਾਂ ਵਿੱਚ ਅੰਡੇ ਹੈਨ ਤੇ ਇਕ ਆਦਮੀ ਵਿਚ ਭੀ ਚੌਦਾਂ ਤਬਕ ਹੈਨ ਸੋ ਖ਼ੁਦਾਇ ਦੀ ਕੁਦਰਤ ਬਿਅੰਤ ਹੈ ਜਿਸਤਰ ਤੂੰ ਦੀਨ ਦੀ ਹਯਾਤੀ ਵਾਸਤੇ ਆਯਾ ਹੈਂ ਇਸੀ ਤਰਹ ਧਰਮ ਦੀ ਹਯਾਤੀ ਵਾਸਤੇ ਸਾਨੂੰ ਉਸ ਪਰਮੇਸ਼ਰ ਨੇ ਭੇਜਿਆ ਹੈ ਕਿ ਕਲਯੁਗ ਮੇਂ ਧਰਮ ਦੇ ਤਿੰਨ ਪੈਰ ਟਲਗਏ ਹੈਨ ਤੇ ਚਉਥੇ ਪੈਰ ਉੱਪਰ ਖਲੋਤਾ ਹੈ ਸੋ ਕੂੜ ਕੁਸੱਤ ਵਧਦੇ ਹੈਨ ਤੇ ਧਰਮ

ਕਰਮ ਦੂਰ ਹੁੰਦੇ ਜਾਂਦੇ ਹੈਨ ਅਤੇ ਮੈਂ ਕਰਤਾਰ ਦੇ ਹੁਕਮ ਨਾਲ ਨਾਮ ਰੂਪੀ ਅੰਮ੍ਰਿਤ ਸੇ ਹਿੰਦੂ ਜੋ ਮੁਰਦੇ ਹੈਨ ਸੋ ਉਨਾਂ ਕੋ ਜ਼ਿੰਦਾ ਕਰਾਂਗਾ ਤੇ ਸੱਤ ਨਾਮ ਮੰਤਰ ਪੜ੍ਹਨਗੇ ਧਰਮ ਕਮਾਵਨਗੇ ਫੇਰ ਧਰਮੋ ਬਲ ਹੋਵੇਗਾ ਅਤੇ ਦਸਵਾਂ ਜਾਮਾ ਪਹਿਰ ਕਰ ਹਿੰਦੂਆਂ ਕੋ ਸ਼ਸਤਰ ਪਕੜਾਵਾਂਗਾ ਜੇਕਰ ਸੱਚ ਕਮਾਵਨਗੇ ਤਾਂ ਦਿਨੋਂ ਦਿਨ ਪਰਤਾਪ ਵਧੇਗਾ ਤੇ ਜੇ ਬੇਇਤਫ਼ਾਕੀ ਕਰਨਗੇ ਤਾਂ ਪਰਤਾਪ ਖਲੋਤਾ ਰਹੇਗਾ ਤਾਂ ਪੀਰ ਨੇ ਕਹਾ ਸਾਨੂੰ ਪਾਤਾਲਾਂ ਦਾ ਪਤਾ ਚੰਗੀ ਤਰਹ ਨਹੀਂ ਦਿਖਲਾਇਆ ਤਾਂ ਫੇਰ ਸ੍ਰੀ ਗੁਰੂ ਜੀ ਨੇ ਉਸ ਪੀਰ ਦੇ ਪੁੱਤ੍ਰ ਕਉ ਨਾਲ ਲੈਕਰ ਉਸਦਾ ਹੱਥ ਪਕੜ ਲਿਆ ਤੇ ਕਹਾ ਅੱਖੀਂ ਮੀਟ ਜਾਂ ਓਸ ਲੜਕੇ ਨੇ ਅੱਖੀਂ ਮੀਟੀਆਂ ਤੇ ਓਥੋਂ ਗ਼ਾਇਬ ਹੋਇ ਗਏ ਅਤੇ ਪਹਿਲੋਂ ਓਸ ਨੂੰ ਅਕਾਸ਼ ਲੱਖਾਂ ਹੀ ਦਿਖਾਏ ਤੇ ਫੇਰ ਪਤਾਲ ਲੱਖਾਂ ਹੀ ਦਿਖਾਏ ਤਾਂ ਓਹ ਲੜਕਾ ਦੇਖਦਾ ਦੇਖਦਾ ਥਕ ਪਿਆ ਤਾਂ ਪੀਰ ਦੇ ਪੁੱਤ੍ਰ ਨੇ ਕਹਾ ਜੀ ਹੁਣ ਪਿਛਾਂਹ ਨੂੰ ਚਲੀਏ ਜੀ ਤਾਂ ਸ੍ਰੀ ਬਾਬੇ ਜੀ ਨੇ ਕਹਾ ਤੇਰਾ ਪੀਰ ਮੰਨੇਗਾ ਨਾਹੀਂ ਏਥੋਂ ਇਕ ਕਚਕੌਲ ਕੜਾਹ ਦਾ ਭਰ ਕਰ ਲੈ ਚੱਲ ਤਾਂ ਕਿਆ ਦੇਖੇ ਜੇ ਅੱਗੇ ਸੰਗਤਿ ਇਕੱਠੀ ਹੋਈ ਹੈ ਤੇ ਕੜਾਹ ਪਰਸ਼ਾਦਿ ਤਿਆਰ ਹੈ ਤੇ ਵਰਤਾਉ ਦੇ ਹੈਨ ਓਥੋਂ ਕੜਾਹ ਪਰਸ਼ਾਦ ਦਾ ਕਚਕੌਲ ਭਰ ਲਿਆ ਤਾਂ ਧੁਰੋਂ ਪਤਾਲੋਂ ਕੜਾਹੀ ਲਈ ਅਤੇ ਪੀਰ ਅੱਗੇ ਆਇ ਰੱਖੀ ਤਾਂ ਪੀਰ ਪੁੱਛਣ ਲਗਾ ਤਾਂ ਸ੍ਰੀ ਬਾਬੇ ਜੀ ਨੇ ਕਹਾ ਪੀਰ ਤੂੰ ਆਪਣੇ ਪੁੱਤ੍ਰ ਕੋਲੋਂ ਪੁੱਛ ਤਾਂ ਪੀਰਦੇ ਪੁੱਤ੍ਰ ਨੇ ਕਹਾ ਮੈਂ ਤਾਂ ਅਕਾਸ਼ ਪਤਾਲ ਦੇਖਦਾ ਦੇਖਦਾ ਥੱਕ ਪਿਆ ਹਾਂ ਜਿੱਥੇ ਜਿੱਥੇ ਜਾਵਨ ਉਥੇ ਅੱਗੇ ਹੀ ਸੰਗਤ ਇਕੱਠੀ ਹੋਈ ਹੋਵੇ ਤੇ ਕੜਾਹ ਪ੍ਰਸ਼ਾਦ ਵੰਡੀਦਾ ਹੋਵੇ ਅਤੇ ਜੋ ਮਨੁੱਖ ਰੂਪ ਹੈ ਸੋ ਸ੍ਰੀ ਗੁਰੂ ਨਾਨਕ ਜੀ ਕਾ ਹੀ ਜਸ ਕਰ ਰਹਿਆ ਹੈ ਤੇ ਏਨਾਂ ਦੇ ਸ਼ਬਦ ਪੜ੍ਹ ਕਰ ਸ੍ਰੀ ਪਰਮੇਸ਼ਰ ਦੀ ਉਸਤਤ ਕਰਦੇ ਹੈਨ ਤਾਂ ਮੈਂ ਇਨਾਂ ਕੌ ਕਹਿਆ ਜੀ ਹੁਣ ਪਿਛਾਂ ਚਲੀਏ ਜੀ ਤਾਂ ਇਨਾਂ ਨੇ ਹੁਕਮ ਕੀਤਾ ਕਿ ਏਥੋਂ ਕੋਈ ਨਿਸ਼ਾਨੀ ਲੈ ਲੈ ਜੋ ਤੇਰਾ ਪੀਰ ਮੰਨੇਗਾ ਨਾਹੀਂ ਤਾਂ ਏਹ ਕਚਕੌਲ ਕੜਾਹ ਪ੍ਰਸ਼ਾਦ ਦਾ ਲਿਆਂਦਾ ਹੈ ਤਾਂ ਓਹ ਕੜਾਹ ਦੇਖਨ ਤਾਂ ਕਿਆ ਦੇਖਨ ਜੋ ਕੜਾਹ ਗਰਮ ਹੈ ਤਾਂ ਪੀਰ ਨੇ ਕਹਿਆ ਪੁੱਤ੍ਰ ਏਨਾਂ ਦੀ ਜ਼ਾਹਰ ਕਰਾਮਾਤ ਹੈ ਤਾਂ ਫੇਰ ਪੀਰ ਨੇ ਸਵਾਲ ਕੀਤਾ ਹੇ ਬਾਬਾ ਜੀ ਜਦੋਂ ਬਾਵੇ ਆਦਮ ਨੇ ਪਹਿਲੋਂ ਆਦਮੀਆਂ ਦੇ ਭਾਂਡੇ ਘੜੇ ਹੈਨ ਸੋ ਕਿਸ ਤਰਾਂ ਘੜੇ ਹੈਨ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਪੀਰ ਜੀ ਜਿਉਂ ਕੁਲਾਲ ਭਾਡੇ ਚੱਕ ਉੱਪਰ ਬਣਾਉਂਦਾ ਹੈ ਤਾਂ ਅੰਦਰ ਬਾਹਰ ਹੱਥ ਦੇਕਰ ਬਣਾਉਂਦਾ ਹੈ ਅਤੇ ਕੱਚੇ ਭਾਂਡੇ ਕੁਛ ਕੰਮ ਨਹੀਂ ਸਵਾਰਦੇ ਤੇ ਆਵੇ ਵਿੱਚ ਕੱਚੇ ਚੜ੍ਹਾਇ ਕੇ ਪਕਾਂਵਦਾ ਹੈ ਤਾਂ ਕੰਮ ਸਵਰਦਾ ਹੈ ਤੇ ਸੋ ਬਾਵਾ ਆਦਮ ਕੁਲਾਲ ਤੇ ਅਸਮਾਨ ਚੱਕ ਜ਼ਿਉਂ ਅਸਮਾਨ ਦੀ ਗਰਦਸ਼ ਹੁੰਦੀ ਹੈ ਤਿਉਂ ਹੀ ਖ਼ਲਕਤ ਪੈਦਾ ਹੁੰਦੀ ਹੈ ਤੇ ਬਜ਼ੁਰਗਾਂ ਦੀ ਸੋਹਬਤ ਰੂਪੀ ਆਵੇ ਮੇਂ ਪਰਵਰਦਾ ਹੋਂਦਾ ਹੈ ਸੋ ਸੁਖੀ ਰਹਿੰਦਾ ਹੈ ਨਹੀਂ ਤਾਂ ਖ਼ੁਆਰ ਹੋਂਦੇ ਹੈਨ ਤਾਂ ਪੀਰ ਨੇ ਕਹਾ ਕਿ ਮੁਸਲਮਾਨ ਆਖਦੇ ਹਨ ਕਿ ਆਦਮੀ ਦਾ ਰੂਹ ਫ਼ੇਰ ਨਹੀਂ ਜੰਮਦਾ ਤੇ ਹਿੰਦੂ ਆਖਦੇ ਹੈਨ ਕਿ ਜਮਦੇ ਮਰਦੇ ਰਹਿੰਦੇ ਹੈਨ ਤਾਂ ਸ੍ਰੀ ਬਾਬੇ ਜੀ

ਕਹਿਆ ਮੁਸਲਮਾਨ ਸੋਈ ਹਿੰਦੂ ਹੈ ਜੋ ਗਜ਼ਾਨ ਅਗਨਿ ਕਰਪੁਖਤਾਹੈ ਜੈਸ ਕੱਚੇਦਾਨੇ ਉਗਦੇ ਹੈਨ ਤੇ ਪੱਕੇ ਦਾਣੇ ਨਹੀਂ ਉਗਦੇ ਤੈਸੇ ਅਗਿਆਨੀ ਹੈਨ ਸੋ ਮਰਦੇ ਜਮਦੇ ਹੈਨ ਅਤੇ ਗਜ਼ਾਨੀ ਜੋ ਹੈ ਨਾ ਓਹ ਜਮਦਾ ਹੈ ਤੇ ਨਾ ਓਹ ਮਰਦਾ ਹੈ ਅਤੇ ਜੋ ਅਪਨੇ ਦਿਲ ਨੂੰ ਤਕੜਾ ਕਰਕੇ ਖ਼ੁਦਾਇ ਦੀ ਸਿਫ਼ਤ ਕਰਦਾ ਹੈਸੋ ਖ਼ੁਦਾਇ ਦੇ ਹਜ਼ੂਰ ਰਹਿੰਦਾ ਹੈ ਏਹ ਬਾਤਾਂ ਸ੍ਰੀ ਬਾਬੇ ਜੀ ਦੀਆਂ ਸੁਣਕਰ ਉਨਾਂ ਲੋਕਾਂ ਸਿਦਕ ਆਂਦਾ ਤੇ ਬਾਬੇ ਅੱਗੇ ਸਭਨਾਂ ਸਿਧਦਾ ਕੀਤਾਤਾਂ ਸ੍ਰੀ ਗੁਰੂ ਜੀ ਓਥੋਂ ਚਲਦੇ ਰਹੇ ॥

## ਆਗੇ ਸਾਖੀ ਮਰਦਾਨੇ ਦੇ ਚਲਾਣੇ ਦੀ ਚਲੀ

ਤਾਂ ਭਾਈ ਬਾਲਾ ਕਹੇ ਹੇ ਸ੍ਰੀ ਗੁਰੂ ਅੰਗਦ ਜੀ ਸ੍ਰੀ ਗੁਰੂ ਨਾਨਕ ਜੀ ਕਰਨ ਕਾਰਨ ਜੋਤੀ ਸਰੂਪ ਜਦ ਸਮੁੰਦਰ ਦੇ ਕਿਨਾਰੇ ਉੱਪਰ ਆਏ ਤਾਂ ਆਣਕਰ ਆਖਿਆਨੇ ਮਰਦਾਨਾ ਕਿਆ ਖ਼ਬਰਹੈ ਤਾਂ ਮਰਦਾਨੇ ਕਹਿਆ ਗੁਰੂ ਜੀ ਹੁਣ ਅਸੀ ਕਿੱਥੇ ਆਏ ਹਾਂ ਤਾਂ ਸ੍ਰੀ ਗੁਰੂ ਜੀ ਕਹਿਆ ਅਸੀ ਸਮੁੰਦ੍ਰ ਪਰ ਆਹੇ ਤਾਂ ਮਰਦਾਨੇ ਕਹਿਆ ਗੁਰੂ ਜੀ ਏਥੋਂ ਘਰਕਿਤਨੀਕ ਦੂਰ ਹੈ ਅਤੇ ਆਪ ਘਰ ਕਦਕ ਚੱਲੋਗੇ ਤਾਂ ਗੁਰੂ ਜੀ ਕਹਿਆ ਮਰਦਾਨਾ ਸਾਨੂੰ ਜਦ ਕਰਤਾਰ ਖੜੇਗਾਤਾਂ ਜਾਵਾਂਗੇਪਰ ਚਲ ਤੈਨੂੰ ਘਰ ਲੈ ਚਲਦੇ ਆਹੇ ਪਰ ਤੂੰ ਉਤਾਵਲਾ ਨਾ ਹੋ ਤਾਂ ਮਰਦਾਨੇ ਕਹਿਆ ਜੀਹੁਣੇ ਹੀ ਧੱਕਾ ਦੇਂਦੇ ਹੋ ਤਾਂ ਸ੍ਰੀ ਗੁਰੂ ਕਹਿਆ ਮਰਦਾਨਾ ਅਸੀ ਤਾਂ ਨਹੀਂ ਧੱਕਾ ਦੇਂਦੇ ਪਰ ਤੁਧਆਪੇਹੀ ਘਰ ਯਾਦ ਕੀਤਾ ਆਹਾ ਤਾਂ ਮਰਦਾਨੇ ਕਹਿਆ ਗੁਰੂ ਜੀ ਮੈਂ ਤਾਂ ਸੁਭ ਵਕ ਹੀ ਗੱਲ ਕੀਤੀ ਆਹੀ ਤਾਂ ਸ੍ਰੀ ਗੁਰੂ ਜੀ ਕਹਿਆ ਚਲ ਭਾਈ ਬਾਲਾ ਮਰਦਾਨਾ ਸਾਥੋਂ ਅੱਗੇ ਹੀ ਵਿਦਿਆ ਹੁੰਦਾ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਅਜੇਹਾ ਨਾ ਹੋਵੇ ਜੋ ਛੋਡ ਦੇਹੋ ਨਾਲਹੀਨਿ ਬਾਹਵਨਾਤਾਂ ਸ੍ਰੀ ਗੁਰੂ ਜੀ ਆਖਿਆ ਮਰਦਾਨਾ ਕਰਤਾਰ ਦੀ ਬਡੀ ਕਿਰਪਾਹੈ ਅਸਾਡੇ ਉੱਤੇ ਅਸੀ ਵੀ ਵਡੇ ਪਰਸੰਨ ਹਾਂ ਜੋ ਸਾਥੀਂ ਓਥੇ ਨਹੀਂ ਮੰਗਿਆ ਜੋ ਤੂੰ ਆਖੇ ਹਾਂਜੋ ਭੁੱਖ ਦੇ ਧੋਖੇ ਮਰ ਗਿਆ ਤਾਂ ਮਰਦਾਨੇ ਆਖਿਆ ਗੁਰੂ ਜੀ ਮੈਨੂੰ ਦੋ ਆਦਮੀ ਬਡੇ ਸੁੰਦਰ ਮਿਲੇ ਹੈਨ ਤੇ ਓਨਾਂ ਮੈਨੂੰ ਫੁੱਲਾਂ ਦੀ ਮਾਲਾ ਦਿੱਤੀ ਹੈ ਪਰ ਓਹ ਫੁੱਲ ਅਜੇਹੇ ਹੈਨ ਕਿ ਕਦੇ ਕੁਮਲਾਏ ਵੀਨਾਹੀਂ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਆਖਿਆ ਮਰਦਾਨਾ ਓਹ ਗੰਧਰਬ ਹੈਸਨ ਤੇਰੇ ਲੈਣੇ ਵਾਸਤੇ ਆਏ ਹੈਨ ਪਰਹੁਣ ਤੂੰ ਅੱਗੇ ਚੱਲ ਅਤੇ ਬਾਕੀ ਕੰਮ ਕਰਕੇ ਤੇ ਅਸੀ ਵੀ ਆਵਨੇ ਹਾਂ ਅਤੇ ਜਦ ਅਸੀ ਬੈਕੁੰਠਧਾਮਨੂੰ ਜਾਵਾਂਗੇ ਤਾਂ ਤੈਨੂੰ ਗੰਧਰਬ ਪੁਰੀ ਵਿੱਚੋਂ ਨਾਲ ਹੀ ਲਈ ਚਲੀਏਂਗੇ ਤਾਂ ਮਰਦਾਨੇ ਆਖਿਆ ਗੁਰੂ ਜੀ ਜਿਵੇਂ ਤੁਸਾਡੀ ਆਗਿਆ ਹੈ ਤਿਵੇਂ ਹੀ ਅੱਛਾ ਹੈ ਪਰ ਹੇ ਸੱਚੇ ਪਾਤਸ਼ਾਹ ਜੀਮੇਰੀ ਦੇਹ ਛੁਟੇਗੀ ਜੀ ਤਾਂ ਸ੍ਰੀ ਗੁਰੂ ਜੀ ਕਹੇਂ ਮਰਦਾਨਾ ਤੇਰੀ ਦੇਹ ਕਿਸੇ ਭਲੀ ਜਗਾਹ ਛੁਟੇਗੀ ਤੇ ਅਸੀ ਪਾਸ ਹੋਵਾਂਗੇ ਤਾਂ ਤੇਰੀ ਦੇਹ ਛੁਟੇਗੀ ਤਾਂ ਫੇਰ ਗੁਰੂ ਜੀ ਕਹਿਆਮਰਦਾਨਾ ਬ੍ਰਾਹਮਣਾਂ ਦਾ ਜੋ ਹੈ ਸੋ ਜਲ ਦਾਗ਼ ਹੈ ਤੇ ਖੱਤ੍ਰੀਆਂ ਦਾ ਦਾਗ਼ ਜੋ ਹੈ ਸੋ ਅਗਨ ਦਾਗ਼ ਹੈ ਤੇ ਵੈਸ਼ਾਂ ਦਾ ਪਵਣ ਵਿੱਚ ਸੁੱਟਣਾ ਹੈਂ ਅਤੇ ਸੂਦਰਾਂ ਕੋ ਦਬ ਦੇਂਦੇ ਹੈਨ ਅਤੇ ਤੂੰ ਜੋ ਸਾਨੂੰ ਆਖੇਂ ਸੋ ਦਾਗ਼ ਤੈਨੂੰ ਦੇਵੀਏ ਅਤੇ ਨਾਲੇ

ਤੇਰੀ ਮੜ੍ਹੀ ਬਣਾਈਏ ਤਾਂ ਮਰਦਾਨੇ ਆਖਿਆ ਗੁਰੂ ਜੀ ਸ਼ਰੀਰ ਰੂਪੀ ਮੜੀ ਵਿੱਚੋਂ ਕੱਢਕੇ ਤੇ
ਇੱਟਾਂ ਵਿੱਚਰੂਹ ਨੂੰ ਪਾਉਂਦੇ ਹੋ ਤਾਂ ਸ੍ਰੀ ਬਾਬੇ ਜੀ ਕਹਾ ਮਰਦਾਨਾ ਤੈਂ ਬ੍ਰਹਮ ਨੂੰ ਪਛਾਣਿਆ ਹੈ
ਤਾਂ ਮਰਦਾਨੇ ਕਹਾਗੁਰੂ ਜੀ ਆਪਦੀ ਕ੍ਰਿਪਾ ਕਰਕੇ ਜੋ ਕਰਤਾਰ ਨੇ ਦਿਖਾਇਆ ਹੈ ਸੋ ਦੇਖਿਆ
ਹੈ ਜੀ ਤੇ ਮਰਦਾਨੇ ਕਹਾ ਗੁਰੂ ਜੀ ਜੋਏਥੇ ਸਾੜੀਦੇ ਹੈਨ ਸੋ ਪਾਕ ਹੋ ਜਾਂਦੇ ਹੈਨ ਅਤੇ ਜੋ ਏਥੇ
ਦੱਬੀਦੇ ਹੈਨ ਸੋ ਅੱਗੇ ਸਾੜੀਦੇ ਹੈਨ ਜੀ ਤਾਂਤੇ ਹੇ ਦੀਨਦਿਆਲ ਜੀ ਮੈਨੂੰ ਆਪ ਮੇਹਰਬਾਨੀ
ਕਰਕੇ ਸਾੜਨਾ ਜੀ ਏਹੋ ਬਾਤਾਂ ਕਰਦੇਕਰਦੇ ਸ੍ਰੀ ਗੁਰੂ ਜੀ ਦਰਬੇਲਾ ਨਾਮ ਸ਼ਹਿਰ ਮੇਂ ਆਣ
ਉਤਰੇਤਾਂ ਮਰਦਾਨੇ ਪੁੱਛਿਆ ਗੁਰੂ ਜੀ ਮੇਰੀ ਏਥੇ ਦੇਹ ਛੁਟੇਗੀ ਤਾਂ ਸ੍ਰੀ ਬਾਬੇ ਜੀ ਕਹਾਮਰਦਾਨਾ
ਏਥੇਤੇਰੀਔਲਾਦ ਰਹੇਗੀ ਤੇ ਤੈਨੂੰ ਅਸੀ ਖ਼ੁਰਮੇਸ਼ਹਿਰ ਲੈ ਚਲਦੇ ਹਾਂ ਓਥੇ ਤੇਰੀ ਦੇਹ ਛੁਟੇਗੀ
ਤਾਂ ਮਰਦਾਨੇ ਆਖਿਆ ਜੀ ਭਲਾ ਗੁਰੂ ਜੀ ਤਾਂ ਸ੍ਰੀ ਗੁਰੂ ਜੀ ਕਹਾਂ ਮਰਦਾਨਾ ਓਥੇ ਖ਼ੁਰਮੇ
ਚਲਕਰਖਾਹ ਤੇਰਾ ਅਹਾਰ ਬਾਕੀ ਰਹਿੰਦਾਹੈ ਤਾਂ ਓਥੋਂ ਚਲੇ ਪੰਜਵੇਂ ਦਿਨ ਮਰਦਾਨੇ ਨੇ ਖ਼ੁਰਮੇ
ਆਣ ਖਾਧੇ ਅਤੇ ਤ੍ਰੈ ਘੜੀਆਂ ਦਿਨ ਰਹਿਆ ਤਾਂ ਸੀ ਗੁਰੂ ਨਾਨਕ ਦੇਵ ਜੀ ਨੇ ਮਰਦਾਨੇ ਪਾਸੋਂ
ਪੁੱਛਿਆ ਕਿਉਂ ਮਰਦਾਨਾ ਦੇਹ ਖ਼ਬਰ ਆਤਮੇ ਦੀ ਜੋ ਕੈਸਾਕ ਹੈ ਤਾਂ ਮਰਦਾਨੇ ਕਹਾ ਗੁਰੂ ਜੀ
ਤਿਆਰੀਹੈ ਤਾਂ ਸ੍ਰੀ ਗੁਰੂ ਬਾਬੇ ਜੀ ਕਹਾ ਮਰਦਾਨਾ ਤੂੰ ਕਿਉਂਕਰ ਜਾਤਾ ਹੈ ਤਾਂ ਮਰਦਾਨੇ ਕਹਾ
ਗੁਰੂਜੀਜੋਮੇਰੀ ਨਾਭੀ ਹੈ ਤਿਸਦੇ ਵਿਚੋਂ ਸੁਵਾਸਾਂ ਦੀ ਗੰਢ ਖੁੱਲ ਗਈ ਹੈ ਔਰ ਗੁਰੂ ਜੀ ਮੇਰੇ
ਨੱਬੇ ਸੁਆਸ ਬਾਕੀ ਰਹਿੰਦੇ ਹੈਨ ਭਾਵੇਂ ਆਪ ਗਿਣ ਲੇਵੋ ਤਾਂ ਸ੍ਰੀ ਗੁਰੂ ਕਹਾ ਭਾਈ ਬਾਲਾ ਤੂੰ
ਗਿਣਦਾ ਜਾਹ ਤਾਂ ਮੈਂ ਲਗਾ ਗਿਣਨ ਤਾਂ ਗੁਰੂ ਜੀ ਭੀ ਬੈਠੇ ਹੈਨ ਜਾਂ ਨੱਬੇ ਸੁਆਸ ਪੂਰੇ ਹੋਏ
ਤਾਂ ਮਰਦਾਨੇ ਦੀ ਦੇਹ ਠੰਢੀ ਭਈ ਜਾਂ ਮੈਂ ਗੁਰੂ ਜੀ ਹੱਥ ਲਾਇਆ ਤਾਂ ਮਰਦਾਨੇ ਦੀ ਦੇਹ ਵਿਚ
ਸੁਆਸ ਕੋਈ ਬਾਕੀ ਨਹੀ ਰਿਹਾ ਤਾਂ ਮੈਂ ਆਖਿਆ ਗੁਰੂ ਜੀ ਮਰਦਾਨਾ ਪੂਰਾ ਭੋਆਹੈ ਤਾਂ ਸ੍ਰੀ
ਗੁਰੂ ਜੀ ਕਰਤਾਰ ਅੱਗੇ ਮੱਥਾ ਟੇਕਿਆ ਤੇ ਕਹਾ ਦੇਖ ਭਾਈ ਬਾਲਾ ਕਰਤਾਰ ਦੇ ਰੰਗ ਤਮਾਸ਼ੇ
ਜੋਕੇਹੀ ਕ੍ਰਿਪਾ ਮਰਦਾਨੇ ਉੱਪਰ ਕੀਤੀ ਹੈ ਤਾਂਮੈਂ ਆਖਿਆ ਗੁਰੂ ਜੀ ਧੰਨ ਕਰਤਾਰ ਹੈ ਤੇ ਧੰਨ
ਆਪ ਹੋ ਜਿਸ ਉੱਪਰ ਆਪਦੀ ਕ੍ਰਿਪਾ ਹੋਵੇਉਸ ਉੱਪਰ ਕਿਉਂ ਨਾ ਕਰਤਾਰ ਕ੍ਰਿਪਾ ਕਰੇ ਤਾਂਸ੍ਰੀ
ਗੁਰੂਨਾਨਕ ਜੀ ਕਹਾ ਭਾਈ ਬਾਲਾ ਹੁਣ ਮਰਦਾਨੇ ਨੂੰ ਸਾੜੀਏ ਤਾਂ ਮੈਂ ਆਖਿਆ ਭਲਾ ਜੀ ਤਾਂ
ਲਕੜੀਆਂ ਅਕੱਠੀਆਂ ਕੀਤੀਆਂ ਖ਼ੁਰਮੇ ਦੀਆਂ ਤਾਂ ਚਾਦਰ ਗੁਰੂ ਜੀ ਆਪਣੀ ਲਈ ਤੇ ਇਕ
ਚਾਦਰ ਮੇਰੀ ਲਈ ਤਾਂ ਮਰਦਾਨੇ ਦੀ ਚਾਦਰ ਤੀਸਰੀ ਤਿੰਨਾਂ ਦਾ ਖੱਫਣ ਸੀਤਾ ਤੇ ਮਰਦਾਨੇ ਨੂੰ
ਇਸ਼ਨਾਨ ਕਰਵਾਇਕੇ ਅੱਛੀਤਰਾਂ ਨਾਲ ਮਰਦਾਨੇ ਦਾ ਸਸਕਾਰ ਕੀਤਾ ਸ੍ਰੀ ਗੁਰੂ ਜੀ ਆਪਨੀ
ਹੱਥੀਂ ਮਰਦਾਨੇ ਦੀ ਦੇਹ ਜਲਾਈ ਅਤੇ ਮੇਰੇ ਤਾਈਂ ਕਹਿਣ ਲੱਗੇ ਭਾਈ ਬਾਲਾ ਹੁਣ ਏਥੇ
ਮਰਦਾਨੇ ਦੀ ਸੰਤਾਨ ਕੋ ਲਜਾਇ ਵਸਾਈਏ ਤਾਂ ਮੈਂ ਆਖਿਆ ਗੁਰੂ ਜੀ ਜਿਵੇਂ ਤੁਸਾਡੀ ਰਜ਼ਾਇ
ਹੈ ਸੋ ਕਰਹੁ ਜੀ ਤਾਂ ਓਥੋਂ ਸ੍ਰੀ ਗੁਰੂ ਜੀ ਚਲਦੇ ਰਹੇ ਬੋਲਹੁ ਭਾਈ ਜੀ ਵਾਹਿਗੁਰੂ ॥

—

# ਆਗੇ ਸਾਖੀ ਮੁਲਤਾਨ ਦੇ ਪੀਰਾਂ ਨਾਲ

ਤਾਂ ਬਾਲਾ ਕਹੇਹੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਮਰਦਾਨੇ ਦੀ ਅਸਵਾਰੀ ਪੂਰਨ ਕਰਕੇ ਜਿਉਂ ਓਥੋਂ ਚਲੇ ਜਾਂਦੇ ਜਾਂਦੇ ਮੁਲਤਾਨ ਦੇ ਬਾਹਰ ਆਇ ਬੈਠੇ ਜਿੱਥੇ ਸ਼ੰਮਸਤਬਰੇਜ਼ ਦਾ ਮਕਾਨ ਹੈ ਜਿੱਥੇ ਸ਼ੰਮਸਤਬਰੇਜ਼ ਨੇ ਤਪ ਕੀਤਾ ਸੀ ਓਥੇ ਗੁਰੂ ਜੀ ਬੈਠੇ ਸਾਨ ਤਾਂ ਪੀਰਾਂ ਨੇ ਸੁਣਿਆਂ ਕਿ ਹਿੰਦੂ ਫ਼ਕੀਰ ਆਯਾ ਹੈ ਤਾਂ ਉਨਾਂਨੇ ਇਕ ਪਿਆਲਾ ਦੁੱਧ ਦਾ ਭਰਕੇ ਸ੍ਰੀ ਗੁਰੂ ਜੀ ਦੇ ਪਾਸ ਭੇਜ ਦਿੱਤਾ ਤਾਂ ਕਹਿਓਨੇ ਕਿ ਏਥੇ ਪੀਰੀ ਪੂਰ ਹੈ ਤਾਂ ਗੁਰੂ ਜੀ ਨੇ ਅੱਗੋਂ ਇਕ ਚੰਬੇਲੀ ਦਾ ਫੁੱਲ ਕਟੋਰੇ ਦੇ ਉੱਪਰ ਰੱਖ ਦਿੱਤਾ ਤੇ ਕਹਾ ਅਸੀ ਇਸ ਤਰਾਂ ਰਹਾਂਗੇ ਏਹ ਬਾਤ ਸੁਣਕਰ ਮੁਲਤਾਨ ਦੇ ਪੀਰ ਸਭ ਇਕੱਠੇ ਹੋਇਕਰ ਸ੍ਰੀ ਗੁਰੂ ਜੀ ਦੇ ਪਾਸ ਆਏ ਤੇ ਆਇ ਸਵਾਲ ਕੀਤੇਨੇ ਕਿ ਵਰਮੀ ਕਰਕੇ ਸੱਪ ਨਹੀਂ ਮਰਦਾ ਤੇ ਸੱਪ ਤਾਂ ਮੰਤ੍ਰਾਂ ਕਰਕੇ ਵਸ ਆਂਵਦਾ ਹੈ ਸੋ ਓਹ ਕੇਹੜਾ ਸ਼ਬਦ ਹੈ ਜਿਸ ਕਰਕੇ ਮਨ ਵਸ ਆਂਵਦਾ ਹੈ ਅਤੇ ਸੁਧ ਹੁੰਦਾ ਹੈ ਤਾਂ ਸ੍ਰੀ ਗੁਰੂ ਜੀ ਕਹਾ ਭਾਈ ਜਗਤ ਨੂੰ ਝੂਠ ਜਾਣੋ ਪਰਮੇਸ਼ਰ ਕੋ ਸੱਤ ਜਾਣੋਂ ਜਿਤਨਾ ਜਗਤ ਹੈ ਸੋ ਮਨ ਦੇ ਸੰਕਲਪ ਵਿਚ ਹੈ ਅਤੇ ਮਨ ਸ਼ਬਦ ਵਲ ਲਗਦਾ ਨਾਹੀਂ ਜੇ ਮਨ ਸ਼ਬਦ ਦਾ ਅਭਿਯਾਸ ਕਰੇ ਤਾਂ ਸੁੱਧ ਹੋਵੇ ਤਾਂ ਬਹਾਵਲਹੱਕ ਕਹਿਆ ਜੋ ਮਾਯਾ ਕੋ ਝੂਠ ਕਹਿੰਦੇ ਹਨ ਤੇ ਮਾਯਾ ਦੇ ਬਿਨਾਂ ਵਿਹਾਰ ਨਹੀਂ ਚਲਦਾ ਤਾਂ ਬਾਬੇ ਜੀ ਕਹਾ ਜੈਸੇ ਮਾਯਾ ਝੂਠੀ ਹੈ ਤੈਸੇ ਵਿਹਾਰ ਭੀ ਸਭ ਝੂਠੇ ਹੈਨ ਅਤੇ ਇਕ ਪਰਮੇਸ਼ਰ ਕਾ ਨਾਮ ਹੀ ਸੱਚਾ ਹੈ ਤਾਂ ਰੁਕਨਦੀਨ ਕਹਾ ਸੰਤਾਂ ਕੇ ਲੱਛਣ ਤਾਂ ਕਹੋ ਤਾਂ ਬਾਬੇ ਜੀ ਕਹਾ ਜੋ ਬਜ਼ੁਰਗਾਂ ਦੀ ਸੰਗਤ ਨੀਯਤ ਰਾਸ ਪਰਮੇਸ਼ਰ ਦਾ ਨਾਮ ਸੁਣਕੇ ਖ਼ੁਸ਼ੀ ਹੋਵੇ ਜਿਨਾਂ ਪਾਸ ਗੁਣ ਹੋਵੇ ਉਨਾਂ ਦੀ ਸੇਵਾ ਕਰੇ ਅਤੇ ਸਬ ਵਡਿਆਈ ਗੁਰੂ ਪੀਰ ਦੀ ਕਰ ਜਾਣੇ ਜੈਸਾ ਖਾਵਣ ਪੀਵਣ ਪਹਿਰਣ ਦਾ ਅਭਿਆਸ ਹੈ ਤਿਸੇ ਤਰਾਂ ਸ਼ਬਦ ਦਾ ਤੇ ਆਤਮ ਗਿਆਨ ਦਾ ਅਭਿਆਸ ਕਰੇ ਬਿਗਾਨੀ ਔਰਤ ਨਾਲ ਸੰਗ ਨਾ ਕਰੇ ਸਬੁੱਧੀ ਲੋਕਾਂ ਨਾਲ ਪਿਆਰ ਕਰੇ ਜਿਸ ਗੱਲੇ ਸੰਤਾਂ ਨਾਲ ਅਥਵਾ ਮਹਾਤਮਾ ਨਾਲ ਝਗੜਾ ਵਧਦਾ ਹੋਵੇ ਓਹ ਗੱਲ ਕਰੇ ਹੀ ਨਾਹੀਂ ਅਪਣੇ ਆਪ ਨੂੰ ਨੀਵਾਂ ਕਰੇ ਸੰਤਾਂ ਦੀ ਸੇਵਾ ਟਹਿਲ ਕਰੇ ਆਪਣਾ ਆਪ ਜਣਾਵੇ ਨਾਹੀਂ ਕੁਕਰਮੀ ਦੀ ਸੰਗਤ ਨਾ ਕਰੇ ਜਾਂ ਏਹ ਗੱਲਾਂ ਸੁਣੀਆਂ ਤਾਂ ਪੀਰਾਂ ਨੇ ਕਹਿਆ ਧੰਨ ਹੋ ਜੀ ਨਾਨਕ ਤਪਾ ਪਰ ਆਪ ਸਾਡੇ ਉੱਪਰ ਮੇਹਰਬਾਨੀ ਕਰੋ ਜੀ ਕੋਈ ਉਪਦੇਸ਼ ਕਰੋ ਜੀ ਜਿਸ ਕਰਕੇ ਸਾਨੂੰ ਸ਼ਾਂਤ ਹੋਵੇ ਜੀ ਤਾਂ ਸ੍ਰੀ ਗੁਰੂ ਜੀ ਕਹਾ ਸੁਣੋ ਪੀਰ ਜੀ ਦੇਖਨਾ ਚਾਹੀਏ ਜੋ ਕਪਾਹ ਨਾਲ ਕਿਆ ਹੋਤਾ ਹੈ ਓਸ ਦੇ ਸਿਰ ਕਿਤਨੀਆਂ ਸਜ਼ਾਈਂ ਮਿਲਦੀਆਂ ਹੈਨ ਅਤੇ ਦੁਨੀਆਂ ਦੇ ਲੋਕ ਖਾਵਣ ਪੈਹਨਣ ਦੇ ਵਾਸਤੇ ਕੇਡੇ ਬੇਗੁਮਰਾਹ ਹੋਏ ਹੈਨ ਜਿਧਰ ਮਨ ਜਾਂਦਾ ਹੈ ਓਹੋ ਕਰਮ ਕਰਦੇ ਹੈਨ ਅਤੇ ਲੱਬ ਕਰਨਾ ਬੁਰਾ ਹੈ ਪਹਿਲਾਂ ਕਪਾਹ ਵਾੜ੍ਹੀ ਤੇ ਚੁਣੀਦੀ ਹੈ ਫੇਰ ਧੁੱਪੇ ਸੁਕਾਈ ਲਾਠੀ ਨਾਲ ਝੰਬੀ ਚੁਖ ਚੁਖ ਕਰਕੇ ਖੋਹੀ ਫੇਰ ਵੇਲਣੇ ਦੇ ਮੂੰਹ ਦਿੱਤੀ ਸਖ਼ਤ ਮਾਰਾਂ ਝੱਲੀਆਂ ਫੇਰ ਪੇਂਜੇ ਨੇ ਪਿੰਜੀ ਤਾਂ ਪੂਣੀਆਂ ਵੱਟੀਆਂ ਫੇਰ ਕੱਤੀ ਤੰਦਾਂ ਤਣੀਆਂ ਫੇਰ

ਜੁਲਾਹੇ ਛਿੱਕਕੇ ਮਰੋੜੀਆਂ ਦਿੱਤੀਆਂ ਫੇਰ ਕਪੜਾ ਬੁਣਿਆ ਧੋਬੀ ਪਟੜੇ ਤੇ ਛੱਟਿਆ ਤਾਂ ਦਰਜ਼ੀ ਕੱਟਿਆ ਸੂਈਆਂ ਨਾਲ ਵਿੰਨ੍ਹਿਆ ਤਾਂ ਤਿਆਰ ਹੂਆ ਪਹਿਨਣ ਕੇ ਜੋਗ ਹੂਆ ਏਹ ਦੇਖਕਰ ਮਾਨੁਖ ਹਸਦੇ ਹੈਨ ਸੋਭਾਈ ਐਸੇ ਜੋ ਗਰਬ ਕਰਦੇ ਹੈਨ ਕਹਿਤੇ ਹੈਨ ਕਿਆ ਹੈ ਪਰ ਦੇਖੋ ਇਨਕੇ ਸਿਰ ਕੀਕਰ ਬੀਤਦੀ ਹੈ ਤਾਂ ਪੀਰਾਂ ਕਹਿਆ ਧੰਨ ਹੋ ਨਾਨਕ ਜੀ ਤੇ ਧੰਨ ਆਪ ਦੀ ਸਿਫ਼ਤ ਹੈ ਕੁਛ ਵਡਿਆਈ ਕਹੀ ਨਹੀਂ ਜਾਂਦੀ ਫ਼ਕੀਰੀ ਨਾਮ ਏਸੇ ਦਾ ਹੀ ਹੈ ਫ਼ਕੀਰੀ ਵੀ ਨਾਨਕ ਜੀ ਆਪਨੇ ਹੀ ਕੀਤੀ ਹੈ ਤੇ ਗੁਰਿਆਈ ਵੀ ਤੁਮਾਰੇ ਹੀ ਲਾਇਕ ਹੈ ਅਤੇ ਜ਼ੋਹਦ ਸ਼ੇਖ਼ ਫ਼ਰੀਦ ਨੇ ਕੀਆ ਭਗਤੀ ਭਗਤ ਕਬੀਰ ਨੇ ਕਰੀ ਹੈ ਅਤੇ ਜੋਗ ਗੋਰਖ ਨੇ ਕੀਤਾ ਹੈ ਤੇ ਤਿਆਗ ਰਾਜੇ ਜਨਕ ਵਦੇਹੀ ਕੀਆ ਹੈ ਤੇ ਵਿਚਾਰ ਦੇਵਦੱਤ ਕੀਤਾ ਹੈ ਤੇ ਜਤ ਲਛਮਣ ਨੇ ਕੀਤਾ ਹੈ ਪ੍ਰੇਮ ਹਨਵੰਤ ਨੇ ਕੀਆ ਹੈ ਯੁੱਧ ਦਹਸਰ ਨੇ ਕੀਤਾ ਹੈ ਬਿਓਗ ਰਾਮਜੀ ਕੀਤਾ ਹੈ ਹਠ ਧ੍ਰੂਅ ਭਗਤ ਨੇ ਕੀਤਾ ਹੈ ਤੇ ਸਤ ਸੀਤਾ ਦਾ ਹੈ ਗ੍ਰਹਸਤ ਬਾਵੇ ਆਦਮ ਕੀਤਾ ਹੈ ਤੇ ਨਾਨਕ ਜੀ ਅਤੀਤ ਫ਼ਕੀਰੀ ਆਪਨੇ ਹੀ ਕੀਤੀ ਹੈ ਤਾਂ ਸ੍ਰੀ ਗੁਰੂ ਬਾਬੇ ਜੀ ਕਹਿਆ ਪੀਰ ਜੀ ਖ਼ੁਦਾਇ ਦਾ ਯਾਦ ਕਰਨਾ ਤੇ ਬਜ਼ੁਰਗਾਂ ਦੀ ਸੁਹਬਤ ਕਰਨੀ ਦਿਲ ਅੰਦਰ ਖ਼ੌਫ਼ ਰਖਨਾ ਜਿਨਾਂ ਦੇ ਏਹ ਲੱਛਣ ਹੋਣਗੇ ਉਨਾਂ ਨੂੰ ਮੁਕਤ ਪ੍ਰਾਪਤ ਹੋਵੇਗੀ ਏਹ ਗੋਸ਼ਟ ਸੁਣਕੇ ਮੁਲਤਾਨ ਦੇ ਪੀਰਾਂ ਸ੍ਰੀ ਗੁਰੂ ਜੀ ਦੇ ਅੱਗੇ ਮੱਥਾ ਟੇਕਿਆ ਤੇ ਸੱਚਾ ਸਰੂਪ ਖੁਦਾਇ ਦਾ ਕਰਕੇ ਜਾਣਿਆ ਤਾਂ ਗੁਰੂ ਨਾਨਕ ਜੀ ਸਭ ਪੀਰਾਂ ਉੱਪਰ ਖ਼ੁਸ਼ੀ ਕਰਕੇ ਓਥੋਂ ਚਲਦੇ ਰਹੇ॥

## ਆਗੇ ਸਾਖੀ ਨੁਸ਼ਹਿਰੇ ਵਿੱਚ ਧਨੀ ਨਾਲ

ਤਾਂ ਭਾਈ ਬਾਲਾ ਕਹੇ ਹੇ ਦੀਨਦਿਆਲ ਗੁਰੂ ਅੰਗਦ ਜੀ ਸ੍ਰੀ ਗੁਰੂ ਨਾਨਕ ਜੀ ਦੇ ਅਦਭੁਤ ਚਰਿੱਤ੍ਰ ਹੈਨ ਜੋ ਇਨਾਂ ਕੋ ਪੜੇਗਾ ਜਾਂ ਸੁਣੇਗਾ ਸੋ ਪਰਮ ਗਤੀ ਕੌ ਪ੍ਰਾਪਤ ਹੋਵੇਗਾ॥

ਸ੍ਰੀ ਗੁਰੂ ਅੰਗਦੋ ਵਾਚ ॥ ਤਾਂ ਸ੍ਰੀ ਗੁਰੂ ਅੰਗਦ ਜੀ ਬਾਲੇ ਕੋ ਸਦਵਾਇਕਰ ਕਹਿਆ ਭਾਈ ਬਾਲਾ ਤੂੰ ਧੰਨ ਹੈਂ ਤੇ ਧੰਨ ਓਹ ਸਿੱਖ ਹੈਨ ਜਿਨਾਂ ਸ੍ਰੀ ਗੁਰੂ ਨਾਨਕ ਜੀ ਦਾ ਦੀਦਾਰ ਕੀਤਾ ਹੈ ਅਤੇ ਧੰਨ ਓਹ ਦੇਸ ਹੈਨ ਜਿੱਥੇ ਮਹਾਰਾਜ ਜੀ ਕੇ ਚਰਨ ਪਏ ਹੈਨ ਸੋ ਭਾਈ ਬਾਲਾ ਤੈਂ ਸ੍ਰੀ ਗੁਰੂ ਨਾਨਕ ਜੀ ਕੀਆਂ ਸਾਖੀਆਂ ਸੁਣਾਇਕਰ ਸੰਗਤ ਸੰਪੂਰਨ ਕੋ ਕ੍ਰਿਤਾਰਥ ਕੀਆ ਹੈ ਪਰੰਤੂ ਭਾਈ ਬਾਲਾ ਵੱਤ ਸ੍ਰੀ ਸਤਗੁਰੂ ਕਿਥਾਈਂ ਵਿਚਰੇ ਹੈਨ॥ ਬਾਲਾ ਸੰਧੂ ਵਾਚ ਹੇ ਸ੍ਰੀ ਗੁਰੂ ਅੰਗਦ ਜੀ ਇਕ ਦਿਨ ਸ੍ਰੀ ਗੁਰੂ ਜੀ ਜਗਤ ਦੇ ਉਧਾਰ ਕਰਨ ਵਾਸਤੇ ਜਾਂਦੇ ਜਾਂਦੇ ਨੁਸ਼ਹਿਰੇ ਨਗਰ ਮੇਂ ਜਾਇ ਬੈਠੇ ਬਜ਼ਾਰ ਦੇ ਵਿੱਚ ਓਥੇ ਇਕ ਧਨੀ ਰਹਿੰਦਾ ਸੀ ਪਰ ਬਹੁਤ ਪਦਾਰਥ ਵਾਲਾ ਸੀ ਪਰ ਓਹ ਧਨੀ ਆਪਣੇ ਵਿਹਾਰ ਵਿੱਚ ਲੱਗਾ ਰਿਹ ਅਤੇ ਗੁਰੂ ਜੀ ਦੀ ਖ਼ਬਰ ਉਸਨੇ ਨਾ ਲਈ ਤਾਂ ਬਾਲੇ ਨੇ ਆਖਿਆ ਗੁਰੂ ਜੀ ਏਸ ਧਨੀ ਨੇ ਕੁਛ ਦਾਨ ਪੁੰਨ ਵੀ ਨਹੀਂ ਕੀਤਾ ਤੇ ਧਨੀ ਵੀ ਬਹੁਤ ਨਜ਼ਰ ਆਉਦਾ ਹੈ ਅਤੇ ਸੁਖੀ ਵੀ ਬਹੁਤ ਹੈ ਤੇ ਸਾਧ ਸੰਗਤ ਦੀ ਟਹਿਲ ਭੀ ਨਹੀਂ ਕਰਦਾ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਾ ਭਾਈ ਬਾਲਾ ਦੁਖ ਪਾਪਾਂ ਦਾ ਧਰਮ

ਹੈ ਤੇ ਗਿਆਨ ਤੋਂ ਬਿਨਾਂ ਸੁਖੀ ਕੋਈ ਨਾਹੀਂ ਪਰ ਜੇ ਨਹੀਂ ਰਹਿੰਦਾ ਤਾਂ ਪੁੱਛ ਦੇਖ ਤਾਂ ਬਾਲੇ ਉਸ ਖੱਤ੍ਰੀ ਕੋ ਰਾਮ ਰਾਮ ਕਰਕੇ ਬੈਠ ਕੇ ਪੁੱਛਿਆ ਹੇ ਸ਼ਾਹ ਜੀ ਆਪਕਾ ਵਿਹਾਰ ਭੀ ਅੱਛਾ ਚਲਦਾ ਹੈ ਤੇ ਨੌਕਰ ਆਗਿਆਕਾਰੀ ਹੈਨ ਇਸ ਵਾਸਤੇ ਸ਼ਾਹ ਜੀ ਪਰਮੇਸ਼ਰ ਸਭ ਕੁਛ ਤੁਮਾਰੇ ਕੋ ਬਖ਼ਸ਼ਿਆ ਹੈ ਆਜ ਆਪਦੇ ਸਮਾਨ ਸੁਖੀ ਕੋਈ ਨਾਹੀਂ ਤਾਂ ਓਹ ਸ਼ਾਹੂਕਾਰ ਉਠ ਕਰ ਨਿਆਰਾ ਹੋਇਕੇ ਸ੍ਰੀ ਗੁਰੂ ਜੀ ਦੇ ਪਾਸ ਆਇ ਬੈਠਾ ਅਤੇ ਹੱਥ ਜੋੜਕਰ ਕਹਿਣੇ ਲਗਾ ਹੇ ਸੰਤ ਜੀ ਆਪਦਾ ਸਾਧ ਆਖਦਾ ਹੈ ਕਿ ਤੁਮ ਸੁਖੀ ਹੋ ਪਰ ਹੇ ਸੰਤ ਜੀ ਮੇਰੇ ਨਾਲ ਦਾ ਤਾਂ ਕੋਈ ਸੰਸਾਰ ਵਿੱਚ ਦੁਖੀ ਨਾਹੀਂ ਕਿਉਂਕਿ ਮਹਾਰਾਜ ਜੀ ਮੇਰਾ ਮਨ ਆਪਣੀ ਇਸਤ੍ਰੀ ਨਾਲ ਬਹੁਤ ਮਿਲਿਆ ਹੋਯਾ ਸੀ ਅਤੇ ਓਹ ਇਸਤ੍ਰੀ ਸੁੰਦਰ ਵੀ ਬੜੀ ਸੀ ਰਾਤ ਦਿਨ ਇਕ ਪਲ ਭਰ ਮੈਨੂੰ ਨਹੀਂ ਸੀ ਭੁੱਲਦੀ ਸੋ ਮਹਾਰਾਜ ਜੀ ਓਹ ਇਸਤ੍ਰੀ ਬਿਮਾਰ ਹੋਇ ਗਈ ਕੈਸੀ ਹੋਈ ਕਿ ਮਰਣ ਪਰਯੰਤ ਹੋਇ ਗਈ ਤਾਂ ਅੰਤ ਦੇ ਵਖਤ ਮੈਂ ਉਸ ਵਲ ਦੇਖਕਰ ਰੋਇ ਪਿਆ ਤਾਂ ਓਹ ਲਗੀ ਕਹਿਨ ਤੂੰ ਕਿਉਂ ਰੋਂਦਾ ਹੈਂ ਤਾਂ ਮੈਂ ਆਖਿਆ ਬੰਦੀਏ ਰੱਬਦੀਏ ਤੇਰਾ ਮੇਰਾ ਸੰਜੋਗ ਹੱਛਾ ਗੁਜ਼ਰਿਆ ਸੀ ਸੋ ਹੁਣ ਤੂੰ ਮੈਨੂੰ ਪਿੱਛਾ ਦੇ ਚੱਲੀ ਹੈਂ ਤਾਂ ਓਹ ਬੋਲੀ ਪਰਮੇਸ਼ਰ ਦੇ ਪਿਆਰਿਆ ਤੈਨੂੰ ਕੀ ਦੁਖ ਹੈ ਤੇਰੇ ਪਾਸ ਪਦਾਰਥ ਹੈ ਹੋਰ ਸਨਬੰਧੀ ਬਹੁਤ ਹੈਨ ਤੂੰ ਤਾਂ ਹੋਰ ਵਿਆਹ ਕਰ ਲਿਆਵੇਂਗਾ ਮੇਰੇ ਨਾਲੋਂ ਚੰਗੀ ਯਾ ਮੰਦੀ ਆਜਾਵੇਗੀ ਕੁਛ ਦਿਨਾਂ ਥੋਂ ਬਾਦ ਮੈਂ ਭੁੱਲ ਜਾਵਾਂਗੀ ਤਾਂ ਸੱਚੇ ਪਾਤਸ਼ਾਹ ਜੀ ਓਸਦਾ ਏਹ ਸੁਖਨ ਮੈਨੂੰ ਐਸਾ ਲੱਗਾ ਜੈਸੇ ਕਿਸੇ ਨੂੰ ਪੱਛਾਂ ਤੇ ਨਿਮਕ ਲਗਦਾ ਹੈ ਤਾਂ ਸੰਤ ਜੀ ਮੈਂ ਮੋਹ ਦੇ ਵੱਸ ਹੋਯਾ ਲੈਕਰ ਉਸਤਰਾ ਆਪਨੀ ਇੰਦ੍ਰੀ ਕੱਟ ਕੇ ਸੁੱਟ ਦਿੱਤੀ ਤਾਂ ਸੰਤ ਜੀ ਈਸ਼ਰ ਦੀ ਕਿਰਪਾ ਨਾਲ ਇਸਤ੍ਰੀ ਹੱਛੀ ਹੋਇ ਗਈ ਅਤੇ ਬਹੁਤ ਕਸ਼ਟ ਪਾਇਕਰ ਮੈਂ ਭੀ ਰਾਜ਼ੀ ਹੋਇ ਗਿਆ ਹਾਂ ਸੰਤ ਜੀ ਹੁਣ ਓਹ ਇਸਤ੍ਰੀ ਮੇਰੇ ਦੇਖਦੇ ਹੀ ਹੋਰਨਾਂ ਪੁਰਸ਼ਾਂ ਨਾਲ ਭੋਗ ਕਰਦੀ ਹੈ ਅਤੇ ਮੈਂ ਦੇਖਕਰ ਦੁਖੀ ਹੁੰਦਾ ਹਾਂ ਅਤੇ ਦਰਧ ਹੋਇਕਰ ਆਪਨੇ ਮਨ ਮੇਂ ਚੁਪ ਕਰ ਰਹਿੰਦਾ ਹਾਂ ਹੇ ਪਰਮੇਸ਼ਰ ਦੇ ਪਿਆਰਿਓ ਮੇਰੇ ਜੇਹਾ ਤਾਂ ਸਾਰੀ ਸ੍ਰਿਸ਼ਟੀ ਮੇਂ ਦੁਖੀ ਕੋਈ ਨਾਹੀਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਾ ਸੁਣੋ ਸ਼ਾਹ ਜੀ ਦੁਖ ਸੁਖ ਤਾਂ ਪਿਛਲੇ ਕਰਮਾਂ ਦੇ ਅਨੁਸਾਰ ਹੈਨ ਕਿਉਂ ਜੋ ਪਾਪਾਂ ਥੀਂ ਦੁਖ ਹੁੰਦਾ ਹੈ ਤੇ ਪੁੰਨਾਂ ਥੀਂ ਸੁਖ ਪਰਾਪਤਿ ਹੁੰਦਾ ਹੈ ਅਤੇ ਸੁਣ ਭਾਈ ਈਸ਼ਰ ਥੀਂ ਆਦਿ ਲੈਕੇ ਜੋ ਜੀਵ ਪਾਪ ਪੁੰਨ ਕਰਦੇ ਹੈਨ ਸੋ ਤਿਸਕਾ ਫਲ ਜ਼ਰੂਰ ਭੋਗਨਾ ਪੜਤਾ ਹੈ ਸੋ ਭਾਈ ਅਗਿਆਨੀ ਤਾਂ ਮਾਤਲੋਕ ਮੇਂ ਦੁਖ ਔਰ ਸੁਖ ਭੋਗਤੇ ਹੈਨ ਅਤੇ ਗਿਆਨਵਾਨ ਤਾਂ ਦੁਖ ਕੋ ਅਤੇ ਸੁਖ ਕੋ ਅਤੇ ਸ਼ਰੀਰ ਕੋ ਸਭ ਕੋ ਅਨਿੱਤ ਹੀ ਜਾਨਤੇ ਹੈਨ ਤੇ ਪਰਮੇਸ਼ਰ ਕੋ ਸੱਤ ਜਾਨਤੇ ਹੈਂ ਆਪਨਾ ਮਿੱਤ੍ਰ ਸਮਝਤੇ ਹੈਂ ਹੇ ਸ਼ਾਹ ਜੀ ਦੁਖ ਸੁਖ ਤਾਂ ਇਸ ਸੰਸਾਰ ਉੱਤੇ ਸਭਨੇ ਭੋਗਿਆ ਹੈ ਜੈਸੇ ਕਿ ਇੰਦ੍ਰ ਨੇ ਹਜ਼ਾਰਾਂ ਜੱਗ ਕੀਤੇ ਤਾਂ ਦੇਵਤਿਆਂ ਦਾ ਰਾਜਾ ਭਇਆ ਅਤੇ ਹਜ਼ਾਰ ਹੀ ਅਪਸਰਾ ਭੋਗਣ ਕੋ ਮਿਲੀਆਂ ਤਾਂ ਇਕ ਦਿਨ ਓਹ ਇੰਦ੍ਰ ਗੋਤਮ ਰਿਖੀ ਦੇ ਘਰ ਵਿਖੇ ਇਸਤਰੀ ਪਾਸ ਵਿਸ਼ਾ ਭੋਗਣ ਆਯਾ ਤਾਂ ਗੋਤਮ ਨੂੰ ਖ਼ਬਰ ਹੋਈ ਤੇ ਗੋਤਮ ਨੇ

ਸ੍ਰਾਪ ਦੀਆ ਕੇ ਹੇ ਦੁਸ਼ਟ ਤੂੰ ਇੱਕ ਭਗ ਦੇ ਵਾਸਤੇ ਆਯਾ ਹੈਂ ਤੇ ਜਾਹ ਤੇਰੇ ਸਰੀਰ ਮੇਂ ਸਹੰਸ ਭਗ ਹੋਇ ਜਾਵੇਗੀ ਸੋ ਇੰਦ੍ਰ ਫੇਰ ਜਲ ਮੇਂ ਜਾਇਕਰ ਰੁੰਨਾਂ॥੧॥ਅਤੇ ਪਰਸਰਾਮ ਨੇ ਇਕੀਸ ਵਾਰ ਨਿਹ ਛੱਤ੍ਰਾਇਣ ਪਿਰਥਵੀ ਕੀਤੀ ਤਾਂ ਫੇਰ ਸ੍ਰੀ ਰਾਮਚੰਦਰ ਜੀ ਉਸਦਾ ਬਲ ਛੀਨ ਲੀਆ ਤਾਂ ਓਹ ਸਮੁੰਦਰ ਦੇ ਪਾਸ ਜਾਇਕਰ ਛਪਿਆ ਸੋ ਓਹਚਰੰਜੀਵਹੈ ਸੋ ਬ੍ਰਾਹਮਣਾ ਨੂੰ ਭਿਖਿਆ ਮੰਗਦੇ ਦੇਖਕਰ ਰੋਂਦਾ ਹੈ ॥੨॥ ਰਜੇ ਰਾਜ ਛਡ ਕਰ ਅਤੀਤ ਹੋਏ ਤਾਂ ਭੀ ਓਹ ਰੁੰਨੇ॥੩॥ਅਤੇ ਪਾਪਾਂ ਨੂੰ ਦਰਗਹ ਵਿੱਚ ਸਜ਼ਾਇ ਮਿਲਤੀ ਹੈ ਅਤੇ ਰਾਮ ਜੀ ਕੋ ਪਿਤਾ ਨੇ ਨਿਕਾਲ ਦਿੱਤਾ ਤੇ ਸੀਤਾ ਕੋ ਰਾਵਣ ਲੈ ਗਿਆ ਤੇ ਲਛਮਣ ਕੋ ਯੁੱਧ ਵਿੱਚ ਮੂਰਛਾ ਹੋਈ ਤਾਂ ਰਾਮ ਜੀ ਵੀ ਰੁੰਨੇ ਰਾਮ ਜੀ ਨੇ ਰਾਵਣ ਨੂੰ ਮਾਰਿਆ ਤੇ ਲੰਕਾ ਦਾ ਰਾਜ ਭਭੀਛਨ ਨੂੰ ਦਿੱਤਾ ਤੇ ਰਵਾਣ ਦਾ ਕੁਟੰਬ ਖੇਤ ਵਿੱਚ ਰੁਲਿਆ ਤਾਂ ਓਹਨਾਂ ਕੋ ਦੇਖਕਰ ਰਾਵਣ ਭੀ ਰੁੰਨਾ॥੫॥ ਪੰਜੇ ਪਾਂਡਵਾਂ ਦੁਰਜੋਧਨ ਨਾਲ ਜੂਆ ਖੇਡਿਆ ਤੇ ਬਾਰਾਂ ਬਰਸ ਬਨਬਾਸ ਭੋਗਿਆ ਫੇਰ ਬੈਰਾਠ ਰਾਜਾ ਦੇ ਮਜ਼ੂਰ ਜਾਇ ਬਣੇ ਅਤੇ ਦੇਖਦਿਆਂ ਪਾਂਡਵਾਂ ਦੇ ਦੁਰਜੋਧਨ ਦ੍ਰੋਪਦੀ ਕੋ ਨਗਨ ਕੀਤਾ ਤਾਂ ਪਾਂਡਵ ਭੀ ਰੁੰਨੇ ॥ ੬ ॥ਅਤੇ ਓਹ ਪਾਂਡਵ ਜੋ ਜਦ ਸ੍ਰੀ ਮਹਾਰਾਜ ਕੋ ਯਾਦ ਕਰਨ ਤਾਂ ਤਤਕਾਲ ਨਾਰਾਇਣ ਆਣ ਹਾਜ਼ਰ ਹੋਵੇ ਤਾਂ ਫੇਰ ਰਾਜੇ ਜਨਮੇਜੇ ਬਿਆਸ ਜੀ ਕੋ ਪੁੱਛਿਆ ਹੇ ਰਿਖੀ ਜੀ ਮੇਰੇ ਬਡੇ ਜੋ ਰਾਜਾ ਜੁਧਿਸ਼ਟਰ ਦੁਰਜੋਧਨ ਨਲ ਜੂਆ ਖੇਡਿਆ ਸੀ ਓਸ ਵਕਤ ਕਿਸੇ ਨੇ ਉਨਾਂ ਕੋ ਵਰਜਿਆ ਨਾਹੀਂ ਤਾ ਬੇਦਬਿਆਸ ਨੇ ਕਹਾ ਰਾਜਾ ਅਸੀ ਸੱਭੇ ਹੀ ਵਰਜ ਰਹੇ ਸਾਂ ਪਰ ਜੋ ਈਸ਼ਰ ਦੀ ਗਤੀ ਹੈ ਸੋ ਕਦਾਂਚਿਤ ਨਹੀਂ ਟਲਦੀ ਤਾਂ ਰਾਜਾ ਜਨਮੇਜਾ ਨੇ ਆਖਿਆ ਜੀ ਜੇਕਰ ਪਹਿਲੋਂ ਖ਼ਬਰ ਹੋ ਜਾਵੇ ਤਾਂ ਓਹ ਕਿਉਂਕਰ ਹੋ ਜਾਵੇ ਤਾਂ ਬੇਦ ਬਿਆਸ ਕਹਿਆ ਰਾਜਾ ਤੇਰੇ ਤਾਈਂ ਪਹਿਲੇ ਖ਼ਬਰ ਦੇਤੇ ਹਾਂ ਤੂੰ ਬੰਦੋਬਸਤ ਕਰ ਲਵੀਂ ਇਕ ਤੂੰ ਘੋੜੀ ਖ਼ਰੀਦੇਂਗਾ ਤੇ ਉਸਨੂੰ ਦਰਿਆਈ ਘੋੜਾ ਮਿਲੇਗਾ ਤਾਂ ਓਸ ਵਿੱਚੋਂ ਇੱਕ ਵਛੇਰਾ ਜਨਮੇਗਾ ਕਾਲੇ ਕੰਨਾਂ ਵਾਲਾ ਤਾਂ ਤੂੰ ਓਸ ਉੱਪਰ ਚੜ੍ਹਕੇ ਸ਼ਿਕਾਰ ਜਾਵੇਂਗਾ ਓਥੋਂ ਇਕ ਇਸਤ੍ਰੀ ਲਿਆਂਵੇਂਗਾ ਤੇ ਫੇਰ ਤੂੰ ਜੱਗ ਕਰੇਂਗਾ ਤਾਂ ਓਸ ਜੱਗ ਵਿੱਚ ਬ੍ਰਾਹਮਣ ਹੱਸਨਗੇ ਤੇਤੂੰ ਓਨਾਂ ਕੋ ਮਰਵਾਦੇਵੇਂਗਾ ਤਾਂਤੈਨੂੰਅਠਾਰਾਂ ਪ੍ਰਕਾਰ ਦਾਕੋਹੜ ਹੋਵੇਗਾ ਤਾਂਫੇਰਤੂੰਅਠਾਰਾਂਪਰਬ ਮਹਾਂਭਾਰਥ ਸੁਣੇਗਾਜਾਂ ਭੀਮਸੈਨ ਦਾ ਪ੍ਰਸੰਗ ਸੁਨੇਂਗਾ ਜੋ ਅਕਾਸ਼ ਮੇਂ ਹਾਥੀ ਮਾਰੇ ਅਜੇ ਤੀਕਰ ਭ੍ਰਮਦੇ ਹੈਨ ਸੋਤੂੰ ਏਸ ਬਾਤ ਕਉ ਨਾ ਮੰਨਨ ਕਰੇਂਗਾ ਤਾਂ ਤੈਨੂੰ ਇਕ ਕੁਸ਼ਟ ਰਹਿਜਾਵੇਗਾ ਏਹ ਗੱਲਾਂ ਸਭ ਠੀਕ ਹੋਈਆਂ ਤਾਂ ਨੱਕ ਉੱਪਰ ਰਾਜਾ ਦੇ ਰੋਗ ਰਹਿਆ ਤਾਂ ਓਸੇ ਦੁੱਖ ਕਰਕੇ ਰਾਜਾਤੂੰਮਰੇਂਗਾ ਸੋ ਸੁਣਕੇ ਰਾਜਾ ਜਨਮੇਜਾ ਭੀ ਰੁੰਨਾ ਇਕ ਬਚਨ ਦੇ ਨਾ ਮੰਨਨੇ ਕਰ ਪਾਪੀ ਭਇਆ॥੭॥ਸੋ ਹੇ ਸ਼ਾਹੂਕਾਰ ਜੀ ਜੋ ਬਡੇ ਬਡੇ ਸ਼ੇਖ਼ ਮਸਾਇਕ ਪੀਰ ਸਭ ਰੋਂਦੇ ਰਹੇ ਹੈਨ ਕਿਉਂਕਿ ਮਤ ਅੰਤ ਕਾਲ ਦੇ ਵਕਤ ਜਨਮ ਮਰਨ ਦਾ ਦੁਖ ਹੋਂਦਾ ਹੋਵੇ ਹੇ ਸ਼ਾਹ ਗੋਪੀਚੰਦ ਜੇਹੇ ਰਾਜੇ ਰਾਜ ਤੇ ਮਹਿਲ ਦੌਲਤ ਰਾਣੀਆਂ ਛੱਡ ਕਰ ਫ਼ਕੀਰ ਹੋਏ ਤਾਂ ਫੇਰ ਘਰ ਘਰ ਮੇਂ ਭਿਖਿਆ ਮੰਗਦੇ ਫਿਰਦੇ ਹੈਨ

ਬਿਨਾਂ ਪਰਮੇਸ਼ਰ ਦੇ ਨਾਮ ਸਿਵਾ ਕਿਸੇ ਦੀ ਗਤੀ ਨਹੀਂ ਹੋਈ ਤਾਂ ਸ੍ਰੀ ਗੁਰੂ ਜੀ ਦੇ ਬਚਨਾਂ ਕੋ ਸੁਣ ਕਰ ਓਹ ਧਨੀ ਸ੍ਰੀ ਬਾਬੇ ਜੀ ਦੇ ਚਰਨਾ ਪਰ ਢਹਿ ਪਿਆ ਤਾਂ ਸ੍ਰੀ ਬਾਬੇ ਜੀ ਕਹਿਆ ਭਾਈ ਸਾਸ ਸਾਸ ਵਾਹਿਗੁਰੂ ਜਪਿਆ ਕਰ ਤਾਂ ਤੇਰਾ ਜਨਮ ਮਰਨ ਕੱਟਿਆ ਜਾਵੇਗਾ ਅਤੇ ਉਸਦੀ ਇਸਤ੍ਰੀ ਕੋ ਕਹਿਆ ਹੇ ਪਰਮੇਸ਼ਰ ਦੀਏ ਪਿਆਰੀਏ ਜੋ ਇਸਤ੍ਰੀਆਂ ਬਗਾਨੇ ਪੁਰਖ ਭੋਗਦੀਆਂ ਹੈਨ ਸੋ ਉਨਾਂ ਕੋ ਅੰਧ ਘੋਰ ਨਰਕ ਮੇਂ ਸੱਟਦੇ ਹੈਨ ਔਰ ਤਪਦੇ ਥੰਮਾਂ ਸਾਥ ਲਗਾਈ ਦੀਆਂ ਹੈਨ ਤਾਂ ਓਸ ਇਸਤ੍ਰੀ ਪੁਰਖ ਦੋਹਾਂ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤੇ ਹੱਥ ਜੋੜ ਕੇ ਅਰਜ਼ ਕੀਤੀ ਹੇ ਗ਼ਰੀਬਨਿਵਾਜ਼ ਜੀ ਸਾਡਾ ਲੋਕ ਪਰਲੋਕ ਮੇਂ ਭਲਾ ਕਰੋ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਉਸ ਸਰਾਫ਼ ਦੀ ਦੇਹ ਦਰੁਸਤ ਕਰ ਦਿੱਤੀ ਤਾਂ ਦੋਨੋਂ ਜਨੇ ਸ੍ਰੀ ਗੁਰੂ ਜੀ ਕੇ ਸਿੱਖ ਹੋਏ ਤਾਂ ਓਨਾਂ ਪਰ ਖ਼ੁਸ਼ੀ ਕਰਕੇ ਸ੍ਰੀ ਗੁਰੂ ਜੀ ਓਸ ਦੇਸ ਥੀਂ ਚਲਦੇ ਰਹੇ॥

## ਆਗੇ ਸਾਖੀ ਇਕ ਕੰਨਜ਼ਾਂ ਨਾਲ ਹੋਈ

ਤਾਂ ਭਾਈ ਬਾਲਾ ਕਹੇ ਹੇ ਗੁਰੂ ਅੰਗਦ ਸਾਹਿਬ ਜੀ ਸ੍ਰੀ ਗੁਰੂ ਨਾਨਕ ਜੀ ਐਸੇ ਐਸੇ ਪਾਪੀਆਂ ਕਾ ਉਧਾਰ ਕਰਤੇ ਕਰਤੇ ਇਕ ਦਿਨ ਬੜੀ ਉਜਾੜ ਦੇ ਵਿਚ ਜਾਂਦੇ ਜਾਂਦੇ ਬੈਠ ਗਏ ਜਦ ਸਾਯੰ ਕਾਲ ਦਾ ਵਕਤ ਹੂਆ ਤਾਂ ਮੇਰੇ ਤਾਈਂ ਕਹਿਆ ਬਾਲਾ ਰਹਿਰਾਸ ਪੜ੍ਹ ਤਾਂ ਸਤਿਗੁਰੂ ਜੀ ਮੈਂ ਸ੍ਰੀ ਗੁਰੂ ਨਾਨਕ ਜੀ ਕਾ ਹੁਕਮ ਮੰਨ ਕੇ ਉਸ ਵੇਲੇ ਲੱਗਾ ਪੜ੍ਹਨ ਜਾਂ ਮੈਂ ਉੱਚੀ ਉੱਚੀ ਰਹਿਰਾਸ ਪੜ੍ਹੀ ਤਾਂ ਓਥੋਂ ਨਜ਼ੀਕ ਇਕ ਝੁੱਗੀ ਸੀ ਉਸ ਝੁੱਗੀ ਦੇ ਵਿੱਚੋਂ ਇਕ ਕੰਨਜ਼ਾਂ ਅਧਭੁਤ ਸੁੰਦਰ ਨਿਕਲ ਕੇ ਸ੍ਰੀ ਗੁਰੂ ਜੀ ਦੇ ਸਾਮ੍ਹਨੇ ਆਇ ਬੈਠੀ ਅਤੇ ਸ੍ਰੀ ਗੁਰੂ ਜੀ ਕਾ ਦਰਸ਼ਨ ਕਰਕੇ ਮੱਥਾ ਟੇਕਿਆ ਤੇ ਕਹਿਣੇ ਲਗੀ ਭਾਈ ਤੁਸੀ ਕਉਣ ਹੋ ਅਤੇ ਕਿੱਥੋਂ ਆਏ ਹੋ ਤਾਂ ਤੇ ਹੇ ਗੁਰੂ ਜੀ ਮੈਂ ਉਸ ਕੋ ਕਹਿਆ ਅਸੀ ਅਤੀਤ ਫ਼ਕੀਰ ਹਾਂ ਅਤੇ ਰਾਤ ਗੁਜ਼ਾਰ ਕੇ ਚਲੇ ਜਾਵਾਂਗੇ ਤਾਂ ਓਹ ਕੰਨਜ਼ਾਂ ਸੁਣ ਦਿਆਂ ਸਾਰ ਉਠ ਕਰ ਇਕ ਛੁਰਾ ਪਕੜ ਕਰ ਝੁੱਗੀ ਕੇ ਅੰਦਰ ਜਾਇ ਵੜੀ ਅੰਦਰੋਂ ਇਕ ਗੱਤਲਾ ਮਾਸ ਦਾ ਲੈ ਆਈ ਉਸ ਮਾਸ ਕਉ ਤੱਕੜੀ ਵਿੱਚ ਰਖ ਕਰ ਤੋਲਿਆ ਤਾਂ ਦੋਇ ਸੇਰ ਹੂਆ ਤਾਂ ਓਸ ਨੇ ਇੱਕ ਸੇਰ ਆਪ ਰਖ ਲਿਆ ਤੇ ਇੱਕ ਸੇਰ ਮੇਰੇ ਤਾਈਂ ਦਿੱਤਾ ਤੇ ਮੈਂ ਕਹਾ ਗੁਰੂ ਜੀ ਏਹ ਕੰਨਜ਼ਾਂ ਮਾਸ ਦੇਤੀ ਹੈ ਤਾਂ ਪਤਿਤਪਾਵਨ ਸ੍ਰੀ ਗੁਰੂ ਨਾਨਕ ਜੀ ਕਹਿਣੇ ਲਗੇ ਭਾਈ ਮਾਸ ਕਾ ਕੁਛ ਪਤਾ ਨਹੀਂ ਜੋ ਕਾਸ ਦਾ ਹੈ ਸੋ ਬਿਨ ਦੇਖੇ ਤਾਂ ਖਾਣਾ ਵਾਜਬ ਨਹੀਂ ਤਾਂ ਮੈਂ ਓਸ ਕੰਨਜ਼ਾਂ ਕੋ ਕਹਾ ਹੇ ਕੰਨਜ਼ਾਂ ਏਹ ਮਾਸ ਕਿਸ ਦਾ ਹੈ ਤਾਂ ਓਹ ਕੰਨਜ਼ਾਂ ਕਹਿਣੇ ਲਗੀ ਭਾਈ ਜੇਕਰ ਤੁਸੀ ਕਸੈਲਿਓਂ ਡਰਦੇ ਹੋ ਤਾਂ ਰਿੱਧਾ ਹੋਯਾ ਤੁਸੀ ਲੈ ਜਾਵੋ ਤੇ ਏਹ ਰਖ ਦੇਹੁ ਤਾਂ ਮੈਂ ਫੇਰ ਉਸ ਨੂੰ ਕਹਿਆ ਹੇ ਕੰਨਜ਼ਾਂ ਮਾਸ ਤਾਂ ਬਿਨਾਂ ਦੇਖੇ ਖਾਣਾਂ ਵਾਜਬ ਨਹੀਂ ਤਾਂ ਓਹ ਕੰਨਜ਼ਾਂ ਬੋਲੀ ਭਾਈ ਏਸ ਉਜਾੜ ਦੇ ਵਿੱਚ ਕਦੀ ਕੋਈ ਆਦਮੀ ਨਹੀਂ ਆਯਾ ਤੇ ਨਾ ਕੋਈ ਪਸ਼ੂ ਹੀ ਦੇਖਿਆ ਹੈ ਅਤੇ ਅੱਜ ਦੇਵ ਜੋਗ ਕਰਕੇ ਧੁਆਡਾ ਦਰਸ਼ਨ ਕੀਤਾ ਹੈ ਸੋ ਮੈਂ ਅਤੀਤ ਸਾਧ ਸਮਝ ਕੇ ਧੁਆਨੂੰ ਮਾਸ ਦਿੱਤਾ ਹੈ ਸੋ ਤੁਸੀ ਮਾਸ ਖਾ ਕੇ ਰਾਤ ਗੁਜ਼ਾਰ ਕੇ ਚਲੇ ਜਾਓ ਤੁਸੀ ਏਹ ਮੇਠਾ ਸਿਰੜ ਕਿਉਂ

ਜ਼ਾਹਰ ਕਰਦੇ ਹੋ ਤਾਂ ਭਾਈ ਬਾਲੇ ਆਪਣੇ ਮਨ ਵਿੱਚ ਗਿਣਤੀ ਖਾਧੀ ਜੋ ਏਹ ਕੰਨਜ਼ਾ ਸਿਰੜ
ਆਖਦੀ ਹੈ ਤਾਂ ਤੇ ਕੋਈ ਬੜਾ ਹੀ ਅਪਰਾਧ ਕਰਦੀ ਹੋਵੇਗੀ ਤਾਂ ਤੇ ਗੁਰੂ ਜੀ ਮੈਂ ਉਸਨੂੰ
ਆਖਿਆ ਹੇ ਲੜਕੀ ਸਾਨੂੰ ਏਹ ਜ਼ਰੂਰ ਹੀ ਦੱਸ ਜੋ ਮਾਸ ਕਾਸਦਾ ਹੈ ਤਾਂ ਓਹ ਕੰਨਜ਼ਾਂ ਬੋਲੀ
ਚਲ ਭਾਈ ਜੇ ਤੂੰ ਨਹੀਂ ਰਹਿੰਦਾ ਤਾਂ ਚਲਕੇ ਦੇਖ ਲੈ ਤਾਂ ਓਹ ਮੈਨੂੰ ਅੰਦਰ ਲੈ ਗਈ ਤਾਂ ਮੈਂ
ਜਾਇਕਰ ਦੇਖਿਆ ਤੇ ਇੱਕ ਮੁਰਦਾ ਅੰਦਰ ਲਟਕਦਾ ਹੈ ਤਾਂ ਓਹ ਆਖਣ ਲੱਗੀ ਭਾਈ
ਮੈਂ ਇਸਦਾ ਮਾਸ ਖਾਂਦੀ ਹਾਂ ਜਾਂ ਏਹ ਦੇਖਿਆ ਤਾਂ ਬਾਲਾ ਵਾਹਿਗੁਰੂ ਵਾਹਿਗੁਰੂ ਆਖਕੇ ਬਾਹਰ
ਆਯਾ ਤੇ ਮਾਸ ਸੱਟ ਦਿੱਤੋਸ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਬਾਲੇ ਕਿਆ ਡਿੱਠੋ ਹਈ ਤਾਂ ਮੈਂ
ਆਖਿਆ ਹੇ ਗ਼ਰੀਬਨਿਵਾਜ਼ ਜੀ ਏਹ ਤਾਂ ਮਨੁੱਖ ਦਾ ਮਾਸ ਕੰਨਜ਼ਾਂ ਰਿੰਨਕੇ ਖਾਂਦੀ ਹੈ ਤਾਂ
ਫੇਰ ਸ੍ਰੀ ਗੁਰੂ ਜੀ ਕਹਿਆ ਭਾਈ ਬਾਲਾ ਇਸ ਲੜਕੀ ਕੋ ਪੁੱਛੋ ਜੋ ਤੂੰ ਮੁਰਦੇ ਦਾ ਮਾਸ ਕਿਉਂ
ਖਾਂਦੀ ਹੈਂ ਤੇਰੇ ਤਾਈਂ ਕੁਛ ਹੋਰ ਨਹੀਂ ਖਾਣੇ ਕੋ ਲਭਦਾ ਤੂੰ ਤਾਂ ਰਾਕਸ਼ੀ ਹੈਂ ਤਾਂ ਮੈਂ ਜਾਇ
ਕਰ ਉਸ ਲੜਕੀ ਕੋ ਕਹਾ ਹੇ ਕੰਨਜ਼ਾਂ ਤੂੰ ਮੁਰਦੇ ਦਾ ਮਾਸ ਕਿਉਂ ਖਾਂਦੀ ਹੈਂ ਤੇਰੇ ਖਾਣ
ਵਾਲੀ ਕੋਈ ਹੋਰ ਚੀਜ਼ ਨਾਹੀਂ ਤਾਂ ਲੜਕੀ ਬੋਲੀ ਭਾਈ ਤੇਰਾ ਨਾਉਂ ਕਿਆ ਹੈ ਤਾਂ ਮੈਂ
ਕਹਾ ਹੇ ਲੜਕੀ ਮੇਰਾ ਨਾਉਂ ਬਾਲਾ ਹੈ ਤਾਂ ਓਹ ਕਹਿਣ ਲੱਗੀ ਬਾਲਾ ਤੂੰ ਮੇਰਾ ਪੜਦਾ
ਕਿਉਂ ਜ਼ਾਹਰ ਕਰਦਾ ਹੈਂ ਤੇਰੇ ਹੱਥ ਕੀ ਆਵੇਗਾ ਤਾਂ ਮੈਂ ਉਸ ਲੜਕੀ ਕੋ ਕਹਾ ਹੇ ਕੰਨਜ਼ਾਂ ਏਹ
ਪੜਦਾ ਸੰਤਾਂ ਪਾਸੋਂ ਨਹੀਂ ਲੁਕਾਈਦਾ ਤਾਂ ਓਹ ਆਖਣ ਲੱਗੀ ਸੁਣ ਭਾਈ ਏਹ ਜੋ ਹੈ ਸੋ ਮੇਰਾ
ਪਿਤਾ ਹੈ ਜਦ ਮੈਂ ਇਸਦੇ ਘਰ ਜਨਮੀ ਤਾਂ ਏਹ ਮੇਰੇ ਨਾਲ ਬਹੁਤ ਪਿਆਰ ਕਰਦਾ ਸੀ ਬੜੇ
ਸੁੰਦਰ ਖਾਵੇ ਖੁਲਾਵੇ ਤੇ ਬੜੇ ਕੱਪੜੇ ਸੁੰਦਰ ਪਹਿਨਾਵੇ ਤਾਂ ਮੈਂ ਅਤਿ ਸੁੰਦਰ ਸਰੂਪ ਵਾਲੀ ਹੋਈ
ਜਾਂ ਏਸਨੇ ਦੇਖਾ ਕਿ ਹੁਣ ਏਹ ਸੋਲਾਂ ਬਰਸਾਂ ਕੀ ਹੋਈ ਹੈ ਤਾਂ ਏਸ ਇੱਕ ਖਤਰੇਟੇ ਪਾਸੋਂ ਬਹੁਤ
ਦਰਬ ਲੈਕੇ ਮੇਰੇ ਕੋ ਦੇ ਦੀਆ ਹੇ ਸੰਤ ਜੀ ਰਾਕਸ਼ ਏਹ ਹੂਆ ਕਿ ਮੈਂ ਹੁਈ ਇਸ ਨੇ ਮੇਰਾ
ਜੀਉਂਦਿਆਂ ਸਰੀਰ ਵੇਚ ਖਾਧਾ ਤਾਂ ਤੇ ਏਸਦੇ ਸੁਆਸ ਪੂਰੇ ਹੋਏ ਅਤੇ ਧਰਮ ਰਾਜ ਨੇ ਜਮਦੂਤਾਂ
ਕੋ ਹੁਕਮ ਕੀਆ ਭਾਈ ਉਸ ਦੁਸ਼ਟ ਕੋ ਲੈ ਆਵੋ ਤਾਂ ਭਾਈ ਓਹ ਜਮਦੂਤ ਇਸ ਨੂੰ ਲੈ ਗਏ
ਤਾਂ ਧਰਮਰਾਜ ਨੇ ਕਹਾ ਇਸ ਪਾਪੀ ਕੋ ਮੇਰੇ ਮੱਥੇ ਨਾ ਲਾਵੋ ਜਲਦੀ ਕੁੰਭੀ ਨਰਕ ਵਿੱਚ ਪਾਓ
ਤਾਂ ਜਮਦੂਤਾਂ ਨੇ ਏਸਨੂੰ ਕੁੰਭੀ ਨਰਕ ਮੇਂ ਪਾਯਾ ਅਤੇ ਓਸ ਖਤਰੇਟੇ ਨਾਲ ਮੇਰਾ ਸੰਜੋਗ ਹੂਆ
ਤੋ ਮੇਰੇ ਘਰ ਈਸ਼ਰ ਦੀ ਕਿਰਪਾ ਸੇ ਸਾਤ ਲੜਕੇ ਜਨਮੇਂ ਤਾਂ ਏਕ ਕੰਨਜ਼ਾਂ ਭਈ ਜਦ ਓਹ
ਕੰਨਜ਼ਾਂ ਹੋਈ ਤਾਂ ਮੇਰਾ ਭਰਤਾ ਕਹੇ ਤੂੰ ਕੰਨਜ਼ਾਂ ਮਾਰ ਦੇਹ ਤਾਂ ਮੈਂ ਆਖਿਆ ਮੈਂ ਨਹੀਂ ਮਾਰਦੀ
ਤਾਂ ਮੇਰਾ ਭਰਤਾ ਕਹਿਣ ਲੱਗਾ ਜੇ ਤੂੰ ਨਾ ਮਾਰੇਂਗੀ ਤਾਂ ਤੇਰਾ ਮੇਰਾ ਸਨਬੰਧ ਕੋਈ ਨਾਹੀਂ ਹੇ
ਸੰਤ ਜੀ ਮੈਂ ਆਪਣੇ ਪਤੀ ਦੇ ਕਹੇ ਕੰਨਜ਼ਾਂ ਮਾਰ ਦਈ ਤਾਂ ਤੇ ਸਮਾ ਪਾਇ ਕਰ ਮੇਰਾ ਵੀ ਕਾਲ
ਭਇਆ ਤੇ ਜਮਦੂਤ ਮੇਰੇ ਭਾਈਂ ਧਰਮਰਾਜ ਕੇ ਸਾਮਣੇ ਲੈ ਗਏ ਤਾਂ ਧਰਮਰਾਜ ਨੇ ਕਹਾ ਹੇ
ਪਾਪਨੀ ਤੈਨੇ ਬਿਨਾਂ ਅਪਰਾਧ ਕੰਨਜ਼ਾਂ ਮਾਰੀ ਹੈ ਤਾਂ ਤੂੰ ਕੰਨਜ਼ਾਂ ਹੋਇਕੇ ਮਾਤਲੋਕ ਵਿੱਚ

ਉਦਿਆਨ ਮਹਿ ਰਹੁ ਤੇ ਪਿਤਾ ਦਾ ਮਾਸ ਤੇਰੇ ਖਾਣੇ ਕੋ ਮਿਲੇਗਾ ਸੋ ਮੈਂ ਕੰਨਜ਼ਾਂ ਕਾ ਜਨਮ ਲਿਆ ਹੈ ਤੇ ਪਿਤਾ ਨੇ ਜੋ ਮੇਰਾ ਦ੍ਰਬ ਲੀਆ ਥਾ ਉਸਕੇ ਬਦਲੇ ਇਸਕਾ ਮਾਸ ਖਾਤੀ ਹੂੰ ਕੋਈ ਕਦੀ ਭੁੱਲਾ ਚੁੱਕਾ ਮਨੁੱਖ ਆ ਜਾਵੇ ਤਾਂ ਦੇਖਤੀ ਹੂੰ ਨਹੀਂ ਤਾਂ ਉਦਿਆਨ ਵਿੱਚ ਮੇਰਾ ਵਾਸਾ ਹੈ ਏਹ ਬਾਤ ਸੁਣ ਕਰ ਭਾਈ ਬਾਲਾ ਹੈਰਾਨ ਹੂਆ ਤੇ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤੇ ਕਹਾ ਹੇ ਸਤਗੁਰ ਜੀ ਹੁਣ ਕਲਜੁਗ ਦੇ ਜੀਵ ਏਹੀ ਵਿਹਾਰ ਕਰਦੇ ਹੈਨ ਉਨਕਾ ਵਿਹਾਰ ਹੀ ਏਹੋ ਹੈ ਬੇਟੀਆਂ ਕਾ ਦ੍ਰਬ ਲੈਣਾ ਉਨਕਾ ਉਧਾਰ ਕੈਸੇ ਹੋਵੇਗਾ ਤਾਂ ਗੁਰੂ ਜੀ ਸ਼ਬਦ ਉਚਾਰਿਆ ਤਿਲੰਗ ਮਹਲਾ ੧

ਕੰਨਜ਼ਾਂ ਦਰਬ ਕਰੈ ਅਹਾਰ ਸੋ ਨਰਕੈ ਜਾਹੀ ॥ ਜਨਮ ਪਾਇਕੈ ਸੁਕ੍ਰਿਤ ਜੋ ਕੀਆ ਸੋ ਸਭ ਬਿਰਥਾ ਜਾਹੀ ॥ ੧ ॥ ਰਹਾਉ ॥ ਮੂਰਖ ਕਿਉਂ ਜਨਮ ਲੀਆ ਸੰਸਾਰਾ ॥ ਸੁਕ੍ਰਿਤ ਕਾਰਨ ਮਾਂਨਸ ਦੇਹੀ ਧਾਰੀ ਕਿਉਂ ਪਾਪ ਉਠਾਇਓ ਭਾਰਾ ॥ ੧ ॥ ਅੰਤ ਸਮੇ ਤੇਰਾ ਕੋਈ ਨਾ ਬੇਲੀ ਕੀਤਾ ਆਪਣਾ ਪਾਵੈ ॥ ਇਸ ਧਨ ਕਾਰਨ ਜਨਮ ਗਵਾਇਓ ਫਿਰ ਇਹ ਹਾਥ ਨਾ ਆਵੈ ॥ ੨ ॥ ਕੀਆ ਕਮਾਇਆ ਖੋਇਓ ਪ੍ਰਾਣੀ ਜੋ ਤੈਂ ਪਾਪ ਕਮਾਇਆ ॥ ਅਪਨਾ ਕੀਆ ਭੋਗ ਤੂੰ ਆਪੇ ਅੱਗੇ ਤੇਰੇ ਆਇਆ ॥ ੩ ॥ ਕੰਨਜ਼ਾਂ ਦਰਬ ਅਰ ਨਿੰਦਾ ਪਰਾਈ ਇਹ ਦੋਨੋਂ ਹੱਤਿਆ ਭਾਰੀ ॥ ਕਹੁ ਨਾਨਕ ਏਹ ਕਭੀ ਨ ਉਤਰੈ ਭਾਵੇਂ ਗੰਗਾ ਜਾਹ ਕੇਦਾਰੀ ॥ ੪ ॥ ੧ ॥

ਤਿਸਦਾ ਪਰਮਾਰਥ ਗੁਰੂ ਜੀ ਕਹਿਤੇ ਹੈਨ ਹੇ ਭਾਈ ਬਾਲਾ ਏਹ ਬਡੀ ਭਾਰੀ ਹੱਤਿਆ ਹੈ ਕੰਨਜ਼ਾਂ ਦਾ ਦਰਬ ਲੈਣਾ ਤੇ ਕੰਨਜ਼ਾਂ ਦਾ ਮਾਰਨਾ ਪਰ ਸੰਸਾਰ ਤਾਂ ਹੁਣ ਇਸੇ ਹੀ ਹੱਤਯਾ ਵਿਚ ਲੱਗ ਰਹਿਆ ਹੈ ਜੋ ਦਰਬ ਲੈਕੇ ਲੜਕੀ ਦਾ ਖਾਂਦੇ ਹੈਨ ਉਨਾਂ ਦੀ ਹੱਤਿਆ ਨਹੀਂ ਲਹਿੰਦੀ ਤੇ ਕਰਮਾ ਦੀ ਰੇਖ ਪੀਛੇ ਲਗੀ ਰਹਿੰਦੀ ਹੈ ਤੇ ਸਦਾ ਨਿਰਧਨ ਰਹਿੰਦੇ ਹੈਨ ਅਤੇ ਪਰਾਈ ਨਿੰਦਿਆ ਵਾਲਾ ਭੀ ਐਸਾ ਹੀ ਪਾਪੀ ਹੋਤਾ ਹੈ ਤਾਂਤੇ ਹੇ ਸ੍ਰੀ ਗੁਰੂ ਜੀ ਮੈਂ ਤਾਂ ਹੱਥ ਜੋੜ ਕੇ ਸ੍ਰੀ ਗੁਰੂ ਨਾਨਕ ਜੀ ਅੱਗੇ ਮੱਥਾ ਟੇਕਿਆ ਤੇ ਮੁੱਖੋਂ ਅਰਦਾਸ ਕੀਤੀ ਹੇ ਸੱਚੇ ਪਾਤਿਸ਼ਾਹ ਜੀ ਤੇਰੀਆਂ ਤੂੰਹੇਂ ਜਾਣ ਪਰ ਏਸ ਕੰਨਜ਼ਾਂ ਦੀ ਤਾਂ ਬਿਪਦਾ ਕੱਟੋ ਜੀ ਤਾਂ ਸ੍ਰੀ ਗੁਰੂ ਜੀ ਓਥੋਂ ਉਠਕਰ ਉਸ ਕੰਨਜ਼ਾਂ ਦੀ ਝੁੰਗੀ ਪਾਸ ਜਾਇ ਖੜੇ ਹੋਏ ਤਾਂ ਉਸ ਕੰਨਜ਼ਾ ਨੇ ਸ੍ਰੀ ਗੁਰੂ ਜੀ ਕੋ ਦੇਖਕਰ ਚਰਨਾ ਤੇ ਮੱਥਾ ਟੇਕਿਆ ਤੇ ਸ੍ਰੀ ਗੁਰੂ ਨਾਨਕ ਜੀ ਉਸ ਕੰਨਜ਼ਾ ਦੀ ਪਿੱਠ ਉਪਰ ਥਾਪੀ ਦਈ ਤਾਂ ਕੰਨਜ਼ਾ ਕੋ ਗੁਰਮਤ ਹੋਇ ਗਈ ਅਤੇ ਹੱਤਿਆ ਉਤਰ ਗਈ ਅਉਰ ਸ੍ਰੀ ਗੁਰੂ ਜੀ ਆਪਨੇ ਹੱਥ ਕਰਕੇ ਉਸ ਲੜਕੀ ਕੇ ਮੂੰਹ ਤੇ ਛਿੱਟਾ ਮਾਰਿਆ ਅਤੇ ਇੱਕ ਛਿੱਟਾ ਉਸ ਮੁਰਦੇ ਉੱਪਰ ਵੀ ਮਾਰਿਆ ਤਾਂ ਤੇ ਓਹ ਮੁਰਦਾ ਭੀ ਮੁਕਤ ਕੋ ਪਰਾਪਤ ਭਯਾ ਤੇ ਕੰਨਜ਼ਾ ਕਾ ਭੀ ਉਧਾਰ ਹੂਆ ਇਹ ਸਾਖੀ ਸੁਣ ਕਰ ਸ੍ਰੀ ਗੁਰੂ ਅੰਗਦ ਜੀ ਬਦੇਹ ਹੋਇ ਗਏ ਅੱਠ ਪਹਿਰ ਗੁਰੂ ਜੀ ਨਿਜ ਸਰੂਪ ਵਿਖੇ ਲੀਣ ਰਹੇ ਜਾਂ ਮਹਾਰਾਜ ਆਪਣੀ ਬ੍ਰਿਤੀ ਤੇ ਨਿਵਰਤ ਹੋਏ ਤਾਂ ਕਹਾ ਭਾਈ ਬਾਲਾ ਧੰਨ ਤੂੰ ਹੈਂ ਤੇ ਧੰਨ ਸ੍ਰੀ ਗੁਰੂ ਨਾਨਕ ਜੀ ਹੈਨ ਜਿਨਾਂ ਦੇ

ਦਰਸ਼ਨ ਕਰਕੇ ਐਸੇ ਐਸੇ ਪਾਪੀ ਜੀਵ ਮੁਕਤੀ ਕੋ ਪਰਾਪਤ ਭਏ ਹੈਨ ਤਾਂਫੇਰ ਭਾਈ ਬਾਲਾ ਕਹੇ ਹੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਫੇਰ ਉਸ ਕੰਨਿਆਂ ਕਾ ਉਧਾਰ ਕਰਕੇ ਤਾਂ ਮੇਰੇਕੋ ਕਹਿਤੇ ਗੁਰੂ ਜੀ ਕਿਸ ਧਰਤੀ ਕੋ ਜਾਤੇ ਭਏ ਜੋ ਸੰਗਤ ਕੋ ਸੁਣਾਵੋ ਤੇ ਸਿੱਖਾਂ ਕਾ ਉਧਾਰ ਕਰੋ ਬਾਲਾ ਭਏ ਚਲ ਬਾਲਾ ਅਸਾਂ ਮਰਦਾਨੇ ਦੇ ਪੁੱਤ੍ਰ ਨੂੰ ਏਥੇ ਲਿਆਇ ਵਸਾਵਣਾਹੈ ਤਾਂ ਮੈਂ ਅਖਿਆ ਚਲੋ ਗੁਰੂ ਜੀ ਜਿਵੇਂ ਆਪਦੀ ਰਜ਼ਾਇ ਤਾਂ ਗੁਰੂ ਜੀ ਨੇ ਕਹਾ ਬਾਲਾ ਅਸਾਂ ਸਜਾਦੇਨੂੰ ਖ਼ੁਰਮੇ ਸ਼ਹਿਰ ਦੀ ਮੰਜੀ ਤੇ ਬਹਾਵਣਾ ਹੈ ਤਾਂ ਮੈਂ ਆਖਿਆ ਗੁਰੂ ਜੀ ਸਜਾਦਾ ਤੇ ਤਲਵੰਡੀ ਹੋਵੇਗਾ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਬਾਲਾ ਅੱਖੀਂ ਮੀਟ ਤਾਂ ਮੈਂ ਅੱਖੀਂ ਮੀਟੀਆਂ ਜਾਂਖੋਲ੍ਹੀਆਂ ਤਾਂ ਤਲਵੰਡੀ ਦੇ ਬਾਹਰ ਚੰਦਰਭਾਨ ਦਾ ਖੂਹ ਹੈ ਉਸ ਉੱਪਰ ਜਾਇ ਬੈਠੇ ਓਹ ਖੂਹ ਹੇ ਗੁਰੂ ਜੀ ਮੇਰੇ ਪਿਤਾ ਦਾ ਹੈਸੀ ਤਾਂ ਸ੍ਰੀ ਗੁਰੂ ਜੀ ਨੇ ਕਹਾ ਹੇ ਭਾਈ ਬਾਲਾ ਰਾਇ ਬੁਲਾਰ ਤਾਂ ਚਲਗਿਆ ਹੈ ਜੇਕਰ ਅਸੀ ਗਏ ਤਾਂ ਸਾਨੂੰ ਕਾਲੂ ਲਾਲੂ ਚੰਬੜ ਪਉਸਨ ਤਾਂਤੇ ਤੂੰ ਚੁਪਾਤਾ ਹੀ ਜਾਕਿਰ ਸਜਾਦੇ ਕੋ ਸੱਦ ਲਿਆਉ ਤਾਂ ਹੇ ਗੁਰੂ ਜੀ ਮੈਂ ਚਾਰ ਘੜੀ ਰਾਤ ਗਈ ਸਜਾਦੇ ਕੋ ਬੁਲਾਵਣੇ ਚਲਿਆ ਗੁਰੂ ਜੀ ਨੇ ਕਹਾ ਹੋਰ ਕੋਈ ਸੁਣੇ ਨਾਹੀਂ ਜਾਂ ਬਾਲਾ ਉਨਾਂ ਦੇ ਘਰ ਦੇ ਬਾਹਰ ਜਾਇ ਖਲੋਤਾ ਅਤੇ ਸਜਾਦਾ ਅਪਨੇ ਘਰੋਂ ਬਾਹਰ ਨਿਕਲਿਆ ਤਾਂ ਕਿਆ ਦੇਖੇ ਜੋ ਬਾਲਾ ਖੜਾ ਹੈ ਜੋ ਨਾਨਕ ਤਪੇ ਦੇ ਨਾਲ ਥਾ ਅਤੇ ਏਹਨਾਂ ਦੇ ਨਾਲ ਹੀ ਮੇਰਾ ਪਿਤਾ ਆਹਾ ਏਹ ਸਿਞਾਣ ਕੇ ਸਜਾਦੇ ਨੇ ਬਾਲੇ ਦੇ ਚਰਨਾਂ ਉੱਤੇ ਮੱਥਾ ਟੇਕਿਆ ਤਾਂ ਸਜਾਦੇ ਕੋ ਦੇਖਕਰ ਬਾਲੇ ਕਹਿਆ ਕਰਤਾਰ ਤੇਰਾ ਭਲਾ ਕਰੇ ਤੇ ਕਹਾ ਸਜਾਦੇ ਤੈਨੂੰ ਨਾਨਕ ਤਪਾ ਸੱਦਦਾ ਹਈ ਤਾਂ ਸਜਾਦੇ ਕਹਿਆ ਜਜਮਾਨ ਮੇਰਾ ਬਾਪ ਕਿੱਥੇ ਹੈ ਤਾਂ ਮੈਂ ਆਖਿਆ ਤੇਰਾ ਬਾਪ ਨਾਨਕ ਜੀ ਦੇ ਪਾਸ ਹਈ ਤਾਂ ਸਜਾਦਾ ਕਰਮਾ ਦਾ ਬਲੀ ਆਹਾ ਸੋ ਓਸੇ ਵਖਤ ਮੇਰੇ ਨਾਲ ਤੁਰ ਪਿਆ ਤਾਂ ਸਜਾਦੇ ਗੁਰੂ ਨਾਨਕ ਜੀ ਅੱਗੇ ਮੱਥਾ ਟੇਕਿਆ ਤਾਂ ਪੁੱਛਿਆ ਜੀ ਮੇਰਾ ਬਾਪ ਕਿੱਥੇ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਸਜਾਦਾ ਤੇਰਾ ਬਾਪ ਕਾਲਵਸ ਹੋਇ ਗਿਆ ਹੈ ਅਤੇ ਸਾਨੂੰ ਜੋਗ ਹੈ ਜੋ ਤੈਨੂੰ ਸਿਰੋ ਪਾਉ ਦੇਣਾ ਅੱਗੇ ਤੂੰ ਜੇਹੜਾ ਸਿਰੋ ਪਾਉ ਕਹੇਂ ਸੋ ਦੇਵੀਏ ਤਾਂ ਸਜਾਦੇ ਨੇ ਕਹਿਆ ਤਪਾ ਜੀ ਜੇਹੜਾ ਮੇਰੇ ਪਿਤਾ ਮਰਦਾਨੇ ਨੂੰ ਦਿੱਤਾ ਸੀ ਸੋਈ ਸਿਰੋ ਪਾਉ ਮੈਨੂੰ ਦੇਓ ਜੀ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਸਜਾਦਾ ਮਰਦਾਨੇ ਤਾਂ ਸਾਨੂੰ ਕਹਿਆ ਹੈਸੀ ਕਿ ਮੈਨੂੰ ਸਾੜਨਾ ਸੋ ਅਸਾਂ ਉਸ ਨੂੰ ਸਾੜਿਆ ਹੈ ਜੇਕਰ ਕਦੀ ਤੂੰ ਭੀ ਓਥੇ ਚੱਲ ਰਹੇਂ ਤਾਂ ਓਸ ਵਰਗਾ ਹੀ ਹੋਇ ਜਾਵੇਂਗਾ ਤਾਂ ਸਜਾਦੇ ਕਹਿਆ ਹੇ ਤਪਾ ਜੀ ਜੇਕਰ ਮੈਨੂੰ ਕਦੀ ਬਾਬੇ ਦੇ ਅਸਥਾਨ ਉੱਪਰ ਲੈ ਚਲੋਗੇ ਤਾਂ ਮੇਰੇ ਉੱਪਰ ਕਰਤਾਰ ਭੀ ਮੇਹਰਬਾਨੀ ਕਰੇਗਾ ਤਾਂ ਸ੍ਰੀ ਗੁਰੂ ਜੀ ਕਹਿਆ ਚਲੋ ਭਾਈ ਬਾਲਾ ਅਸੀ ਸਜਾਦੇ ਕੋ ਲੈ ਚਲੀਏ ਤਾਂ ਮੈਂ ਆਖਿਆ ਜੀ ਚਲੋ ਗੁਰੂ ਜੀ ਜਿਵੇਂ ਤੁਸਾਡੀ ਰਜ਼ਾਇ ਤਾਂ ਸ੍ਰੀ ਗੁਰੂ ਨਾਨਕ ਜੀ ਤੇ ਨਾਲ ਸਜਾਦਾ ਮਿਰਾਸੀ ਤੇ ਮੈਂ ਤਿੰਨੇ ਤੁਰ ਪਏ ਤਾਂ ਪਹਿਲੋਂ ਗੁਰੂ ਜੀ ਲਾਹੌਰ ਆਏ ਤੇ ਕਸਾਇ ਪੁਰੇ ਦੇ ਪਾਸ ਗੁਰੂ ਜੀ

ਆ ਖਲੋਤੇ ਤਾਂ ਓਦੋਂ ਸਵਾ ਪਹਿਰ ਦਿਨ ਚੜ੍ਹੇ ਤੀਕਰ ਲਾਹੌਰ ਵਿਚ ਗਊਬਧ ਹੁੰਦਾ ਸੀ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਲੋਕ ਉਚਾਰਿਆ ॥ ਲਾਹੌਰ ਸ਼ਹਿਰ ਜ਼ਹਿਰ ਕਹਿਰ ਸਵਾਪਹਿਰ ਤਾਂ ਫੇਰ ਸ੍ਰੀ ਗੁਰੂ ਜੀ ਕਹਿਆ ਭਾਈ ਅਸੀ ਤਾਂ ਲਊਦੀ ਨਗਰੀ ਜਾਣਕੇ ਆਏ ਸਾਂ ਸੋ ਮਲੇਛ ਦੇ ਜ਼ੋਰ ਕਰਕੇ ਸਵਾ ਪਹਿਰ ਤਕ ਕਹਿਰ ਵਰਤ ਦਾ ਹੈ ਅਸੀ ਦਸਵਾਂ ਜਾਮਾਂ ਪਹਿਰ ਕੇ ਤੁਰਕਾਂ ਦਾ ਨਾਸ ਕਰਾਂਗੇ ਅਤੇ ਧਰਮ ਦਾ ਰਾਜ ਹੋਵੇਗਾ ਤਾਂ ਹੁਣ ਚਲੋ ਭਾਈ ਬਾਲਾ ਸ਼ਹਿਰ ਦੇ ਬਾਹਰ ਚਲ ਰਹੀਏ ਤਾਂ ਰਾਤ ਗੁਰੂ ਜੀ ਸ਼ਾਹਦਰੇ ਰਹੇ ਅਤੇ ਫੇਰ ਸਲਕੋਟ ਬੇਰ ਦੇ ਹੇਠ ਜਾਇ ਰਹੇ ਓਥ ਬੈਸਕਰ ਸ੍ਰੀ ਗੁਰੂ ਜੀ ਸਜਾਦੇ ਨੂੰ ਦੋਇ ਪੈਸੇ ਦੇਕੇ ਸ਼ਹਿਰ ਭੇਜਿਆ ਕਹਿਆ ਸਜਾਦਾ ਏਨਾਂ ਪੈਸਿਆਂ ਦਾ ਝੂਠ ਸੱਚ ਲੈ ਆਉ ਤਾਂ ਸਜਾਦਾ ਪੈਸੇ ਲੈਕੇ ਸ਼ਹਿਰ ਗਿਆ ਸਾਰੇ ਫਿਰਿਆ ਉਸ ਨੂੰ ਕਿਸੇ ਨਾ ਦਿੱਤਾ ਤਾਂ ਇਕ ਬਜ਼ਾਰ ਵਿੱਚ ਮੂਲਾ ਨਾਮ ਹਟਵਾਣੀਆਂ ਸੀ ਉਸਨੇ ਕਹਿਆ ਭਾਈ ਤੂੰ ਕੀ ਲੈਣਾ ਹੈ ਤਾਂ ਸਜਾਦੇ ਕਹਿਆ ਜੀ ਮੇਰਾ ਗੁਰੂ ਸੱਚ ਤੇ ਝੂਠ ਮਗਦਾ ਹੈ ਤਾਂ ਓਹ ਖੱਤ੍ਰੀ ਰੋਜ਼ ਧਰਮਸਾਲਾ ਰਾਤ ਨੂੰ ਜਾਂਦਾ ਹੁੰਦਾ ਸੀ ਤਾਂ ਓਸਨੇ ਕਹਿਆ ਭਾਈ ਜੀਵਣ ਝੂਠ ਤੇ ਮਰਨ ਸੱਚ ਏਹ ਤੂੰ ਜਾਇਕਰ ਕਹੁ ਤਾਂ ਸਜਾਦੇ ਪੈਸੇ ਉਸਨੂੰ ਦੇ ਦਿਤੇ ਤੇ ਏਹ ਬਾਣੀਏ ਪਾਸੋਂ ਲਿਖਾਇ ਲਿਆ ਤਾਂ ਗੁਰੂ ਜੀ ਕੋ ਜਾਇ ਕਹਿਆ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਚਲੋ ਉਸਦਾ ਦਰਸ਼ਨ ਕਰੀਏ ਤਾਂ ਗੁਰੂ ਜੀ ਉਸਦੀ ਹੱਟੀ ਉੱਪਰ ਜਾਇ ਬੈਠੇ ਤੇ ਉਸ ਮੂਲੇ ਕੋ ਪੁੱਛਿਆ ਭਾਈ ਤੂੰ ਮਰਨਾ ਸੱਚ ਕਿੱਥੋਂ ਸੁਣਿਆ ਹੈ ਤਾਂ ਉਸਨੇ ਕਹਿਆ ਸੰਤ ਜੀ ਆਪ ਦੀ ਕਿਰਪਾ ਕਰਕੇ ਜਾਣ ਲਵਾਂਗਾ ਤਾਂ ਬਚਨ ਹੋਯਾ ਭਾਈ ਸਾਡੇ ਨਾਲ ਚਲੇਂਗਾ ਤਾਂ ਤੈਨੂੰ ਸੱਚ ਝੂਠ ਦ੍ਰਿੜ੍ਹਾਇ ਲਿਆਵੀਏਂਗੇ ਤਾਂ ਮੂਲੇ ਹੱਟੀ ਲੁਟਾਇ ਦਿੱਤੀ ਅਤੇ ਸ੍ਰੀ ਗੁਰੂ ਜੀ ਦੇ ਨਾਲ ਤੁਰ ਪਿਆ ਤਾਂ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਤਿਲੰਭੇ ਸ਼ਹਿਰ ਵਿੱਚ ਜਾਇ ਬਾਹਰ ਬੈਠੇ ਅੱਗੇ ਓਥੇ ਇਕ ਸੱਜਣ ਨਾਮ ਵੈਸ਼ਨੋਂ ਰਹਿੰਦਾ ਸੀ ਬੜੀ ਪਵਿੱਤ੍ਰ ਰਹਿਣੀ ਰਖਦਾ ਸੀ ਭਗਤ ਮਲੂਮ ਦੇਵੇ ਜਦ ਓਥੇ ਗੁਰੂ ਜੀ ਜਾਇ ਬੈਠੇ ਤਾਂ ਸਜਾਦੇ ਨੂੰ ਗੁਰੂ ਜੀ ਕਹਿਆ ਸਜਾਦਾ ਜਾਹ ਸ਼ਹਿਰ ਦਾ ਸੈਲ ਕਰ ਪਰ ਡਰੀਂ ਨਾਹੀਂ ਤਾਂ ਸਜਾਦੇ ਆਖਿਆ ਗੁਰੂ ਜੀ ਮੈਨੂੰ ਡਰ ਆਪ ਦੇ ਹੁੰਦਿਆਂ ਕਿਸਦਾ ਹੈ ਏਹ ਬਾਤ ਸਜਾਦਾ ਕਹਿ ਕਰ ਉਸ ਸ਼ਹਿਰ ਦੇ ਵਿੱਚ ਜਾਇ ਵੜਿਆ ਤਾਂ ਅੱਗੇ ਇਕ ਸੱਜਣ ਨਾਮ ਠੱਗ ਬੈਠਾ ਹੈ ਤੇ ਸਜਾਦੇ ਨੇ ਜਾਇਕਰ ਰਾਮ ਰਾਮ ਕਰੀ ਤਾਂ ਸੱਜਣ ਨੇ ਦੇਖਿਆ ਕਿ ਸਜਾਦੇ ਦੇ ਕੱਪੜੇ ਚੰਗੇ ਹੈਨ ਤਾਂ ਸੱਜਣ ਨੇ ਕਹਿਆ ਆਉ ਭਾਈ ਸੱਤ ਰਾਮ ਬੈਠੀਏ ਜੀ ਤਾਂ ਸੱਜਣ ਨੇ ਕਹਿਆ ਆ ਭਾਈ ਕਿੱਥੋਂ ਆਯਾ ਹੈਂ ਅਤੇ ਕਉਣ ਹੁੰਦਾ ਹੈਂ ਤੇਰੇ ਨਾਲ ਕੋਈ ਹੋਰ ਵੀ ਹੈ ਕਿ ਅਕੇਲਾ ਈ ਹੈਂ ਤਾਂ ਸਜਾਦੇ ਆਖਿਆ ਜੀ ਪਰਦੇਸੀ ਹਾਂ ਤਲਵੰਡੀਓਂ ਆਯਾ ਹਾਂ ਤੇ ਮਿਰਾਸੀ ਹਾਂ ਨਾਨਕ ਤਪੇ ਦਾ ਅਤੇ ਓਹ ਭੀ ਮੇਰੇ ਨਾਲ ਹੈਨ ਤਾਂ ਸੱਜਣ ਨੇ ਕਹਿਆ ਓਹ ਕਉਣ ਹੈ ਤਾਂ ਸਜਾਦੇ ਕਹਿਆ ਓਹ ਵੱਡਾ ਅਵਤਾਰੀ ਜੀਵ ਹੈ ਅਤੇ ਤੁਸਾਂ ਥੀਂ ਚੰਗਾ ਹੈ ਤਾਂ ਸੱਜਣ ਨੇ ਆਪਣੇ ਆਦਮੀਆਂ ਨੂੰ ਆਖਿਆ ਭਾਈ ਏਹ ਵੱਡੇ ਆਦਮੀਆਂ ਦਾ ਮਿਰਾਸੀ ਹੈ ਏਸਦੀ ਖ਼ਾਤਰ ਅੱਛੀ ਤਰਾਂ ਕਰਨੀ ਤੇ ਰਸੋਈ

ਬਹੁਤ ਅੱਛੀ ਖੁਲਾਵਣੀ ਤਾਂ ਕਹਿਆ ਜਾਹ ਸਜਾਦਾ ਇਨਾਂ ਦੇ ਨਾਲ ਜਾਂ ਸਜਾਦਾ ਅੰਦਰ ਵੜਿਆ ਤਾਂ ਓਨਾ ਸਜਾਦੇ ਦੀਆਂ ਮੁਸ਼ਕਾਂ ਬੰਨ੍ਹ ਲਈਆਂ ਤੇ ਕੱਪੜੇ ਉਤਾਰ ਲਏ ਤੇ ਆਖਿਓ ਨੇ ਭਾਈ ਹੋਰ ਕੁਛ ਵੀ ਹਈ ਤਾਂ ਸਾਨੂੰ ਦਸ ਦੇਹ ਤਾਂ ਸਜਾਦੇ ਨੇ ਮਨਵਿਚ ਸ੍ਰੀ ਗੁਰੂ ਨਾਨਕ ਜੀ ਕੋ ਯਾਦ ਕੀਤਾ ਤੇ ਕਹਿਆ ਹੇ ਪਿਤਾ ਜੀ ਅੱਛੀ ਜਾਹਗਾ ਭੇਜਿਆ ਹੈ ਮੈਂ ਕੁਥਾਏਂ ਫਸਿਆ ਹਾਂ ਮੇਰੀ ਸਹਾਇਤਾ ਕਰਨੀ ਜੀ ਇਤਨੇ ਮੇਂ ਸ੍ਰੀ ਗੁਰੂ ਨਾਨਕ ਜੀ ਸਰਬ ਘਟਾਂ ਕੇ ਅੰਤਰਜਾਮੀ ਕਹਿਣੇ ਲਗੇ ਚਲ ਭਾਈ ਬਾਲਾ ਸਜਾਦੇ ਦੀ ਖ਼ਬਰ ਲਈਏ ਜੋ ਮਰਦਾਨੇ ਦੀ ਤਰਾਂ ਏਹ ਭੀ ਬੱਧਾ ਬੈਠਾ ਹੈ ਏਹ ਆਖਦੇ ਹੀ ਸੱਜਣ ਦੇ ਘਰ ਤੁਰਤ ਹੀ ਜਾਇ ਪਹੁੰਚੇ ਅੱਗੇ ਸੱਜਣ ਬੜਾ ਬੈਸ਼ਨੋਂ ਧਰਮ ਬਣੀ ਬੈਠਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਸੱਜਣਾ ਏਥੇ ਸਾਡਾ ਮਿਰਾਸੀ ਆਯਾ ਸੀ ਤਾਂ ਸੱਜਣ ਬੋਲਿਆ ਸੰਤ ਜੀ ਮੈਂ ਧੁਆਡੇ ਪਾਸੋਂ ਕਿਉਂ ਮੁਕਰਨਾ ਹੈਸੀ ਤੁਸੀ ਤਾਂ ਅਤੀਤ ਫ਼ਕੀਰ ਨਜ਼ਰ ਆਉਂਦੇ ਹੋ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਬਾਲਾ ਸਜਾਦੇ ਨੂੰ ਅੰਦਰੋਂ ਕੱਢ ਲਿਆਓ ਤਾਂ ਫੇਰ ਗੁਰੂ ਜੀ ਮੈਂ ਅਵਾਜ਼ ਮਾਰੀ ਤੇ ਸਜਾਦੇ ਆਖਿਆ ਜਜਮਾਨ ਮੈਨੂੰ ਹੱਛੀ ਜਾਹਗਾ ਭੇਜਿਆ ਹੈ ਇਨਾਂ ਤਾਂ ਮੇਰੇ ਕੱਪੜੇ ਲਾਹਕਰ ਬੰਨ੍ਹ ਬਹਾਲਿਆ ਤਾਂ ਮੈਂ ਕਹਿਆ ਚਲ ਸਜਾਦਾ ਗੁਰੂ ਨਾਨਕ ਜੀ ਸਦਦੇ ਹੈਨੀ ਤੇ ਕੱਪੜੇ ਵੀ ਤੈਨੂੰ ਓਥੇ ਹੀ ਲੈ ਦੇਵਾਂਗੇ ਤੇ ਜਿਨਾਂ ਸਜਾਦੇ ਨੂੰ ਬੱਧਾ ਸੀ ਸੋ ਸ਼ਰਮਿੰਦੇ ਹੋਕੇ ਕਹਿਣ ਲੱਗੇ ਏਹ ਤਾਂ ਏਥੇ ਏਹੋ ਜਿਹਾ ਆਯਾ ਸੀ ਤਾਂ ਬਾਲੇ ਕਹਿਆ ਚਲ ਸਜਾਦਾ ਆਪੇ ਹੀ ਕੱਪੜੇ ਪਹੁਚਾਵਨਗੇ ਤਾਂ ਸਜਾਦੇ ਨੇ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤੇ ਕਹਿਓਸ ਗੁਰੂ ਜੀ ਏਹ ਭਲਾ ਸੱਜਣ ਭਗਤ ਹੈ ਸ਼ਕਲ ਬੈਸ਼ਨੋ ਦੀ ਕਰਤੂਤ ਠੱਗਾਂ ਦੀ ਤੇ ਰਸੋਈ ਖੁਵਾਵਣੇ ਕੋ ਅੰਦਰ ਸੱਦਿਆ ਤੇ ਕੱਪੜੇ ਲਾਹ ਕੇ ਮੁਸ਼ਕਾਂ ਬੰਨ੍ਹ ਛੱਡੀਆਂ ਏਹ ਭਲਾ ਸੱਜਣ ਹੈ ਨਿਰਾ ਹੀ ਠੱਗ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਸੱਜਣਾ ਏਹ ਕੀ ਕੰਮ ਕਰਦਾ ਹੈਂ ਤਾਂ ਸੱਜਣ ਸ਼ਰਮਿੰਦਾ ਹੋਇ ਗਿਆ ਤਾਂ ਗੁਰੂ ਜੀ ਸ਼ਬਦ ਕਹਿਆ ਸੂਹੀ ਰਾਗ ਵਿਚ ॥ ਸੂਹੀ ਮਹਲਾ ੧ ॥ ਉੱਜਲ ਕਹਿਆ ਚਿਲਕਣਾ ਘੋਟ ਮਕਾਲੜੀ ਮੱਸ॥ ਧੋਤਿਆਂ ਜੂਠ ਨ ਉਤਰੈ ਜੇ ਸੌ ਧੋਵਾਂ ਤਿਸ॥੧॥ ਸੱਜਣ ਸੇਈ ਨਾਲ ਮੈਂ ਚਲਦਿਆਂ ਨਾਲ ਚਲੰਨ॥ ਜਿੱਥੇ ਲੇਖਾ ਮੰਗੀਐ ਹਾਜ਼ਰ ਖੜੇ ਦਿਸੰਨ॥੧॥ ਰਹਾਉ ॥ ਅੰਙਣ ਪਿੱਪਲ ਜੰਮਿਆਂ ਬੂਹੇ ਤੇ ਧਰਮਸਾਲ॥ ਬਾਹਰੋਂ ਦਿੱਸੇ ਸੋਹਿਣਾ ਅੰਦਰੋਂ ਖੋਟਾ ਲਾਲ ॥ ੨ ॥ ਮਥੇ ਟਿੱਕਾ ਨਾਲ ਹੈ ਗਲ ਮੇਂ ਮਾਲਾ ਚਾਰ ॥ ਬਾਤ ਫਰੇਸ਼ੀ ਸਿੱਖਿਆ ਠੱਗਣ ਕੋ ਸੰਸਾਰ ॥ ੩ ॥ ਕੋਠੇ ਮੰਡਪ ਮਾੜੀਆਂ ਪਾਸੋਂ ਚਿਟਵੀਆਂਹ ॥ ਢਠੀਆਂ ਕੰਮ ਨਾ ਆਵਨੀ ਵਿੱਚੋਂ ਸੱਖਣੀਆਂ ॥੪॥ ਬੱਗਾਂ ਬੱਗੇ ਕੱਪੜੇ ਤੀਰਥ ਮੰਝਵਸੰਨ ॥ਘੁਟ ਘੁਟ ਜੀਆਂ ਖਾਵਣੇ ਬੱਗੇ ਨਾ ਕਹੀਅਨ ॥ ੫ ॥ ਸਿੰਮਲ ਰੁੱਖ ਸਰੀਰ ਮੈਂ ਮੈਂ ਜਨ ਦੇਖ ਭੁਲੰਨ ॥ ਸੇ ਫਲ ਕੰਮ ਨ ਆਵਨੀ ਤੇ ਗੁਣ ਮੈ ਤਨ ਹੰਨ ॥ ੬ ॥ ਅੰਧਲੇ ਭਾਰ ਉਠਾਇਆ ਡੂੰਗਰ ਵਾਟ ਬਹੁੱਤ॥ ਅੱਖੀਂ ਲੋੜੀਂ ਨਾ ਲਹਾਂ ਹਉਂ ਚੜ੍ਹ

ਲੰਘਿਆਂ ਕਿਤ ॥੮॥ ਚਾਕਰੀਆਂ ਚੰਗਿਆਈਆਂ ਅਵਰ ਸਿਆਣਪ ਕਿਤ ॥ ਨਾਨਕ ਨਾਮ ਸੰਭਾਲ ਤੂੰ ਬੱਧਾ ਛੁੱਟਹਿ ਜਿਤ ॥ ੯ ॥ ੧ ॥

ਜਾਂ ਏਹ ਸ਼ਬਦ ਸ੍ਰੀ ਗੁਰੂ ਜੀ ਉਚਾਰਿਆ ਤਾਂ ਸੱਜਣ ਸ੍ਰੀ ਗੁਰੂ ਨਾਨਕ ਜੀ ਦੇ ਪੈਰਾਂ ਉੱਪਰ ਢਹਿ ਪਿਆ ਤੇ ਆਖਿਓਸ ਗੁਰੂ ਜੀ ਮੇਰੇ ਉੱਪਰ ਆਪ ਮੇਹਰਬਾਨੀ ਕਰੋ ਜੀ ਅੱਗੇ ਮੈਂ ਬੜੇ ਪਾਪ ਕੀਤੇ ਹੈਨ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਾ ਸੱਜਣਾ ਏਹ ਕੰਮ ਤੂੰ ਛਡੇਂਗਾ ਤਾਂ ਤੈਨੂੰ ਕਰਤਾਰ ਬਖ਼ਸ਼ੇਗਾ ਅਤੇ ਭਾਈ ਏਹੋ ਈ ਮਿਰਾਸੀ ਜੋ ਹਈ ਸੋ ਇਸ ਨੂੰ ਤੂੰ ਗੁਰੂ ਕਰਕੇ ਮੰਨੇਗਾ ਤਾਂ ਤੇਰੀ ਭੁੱਲ ਮਾਫ਼ ਹੋਵੇਗੀ ਤਾਂ ਸੱਜਣ ਨੇ ਹੱਥ ਜੋੜ ਕਰ ਗਲ ਵਿਚ ਪੱਲਾ ਪਾਯਾ ਤੇ ਕਹਿਓਸ ਮੈਨੂੰ ਮਾਫ਼ ਕਰੋ ਜੀ ਜਿਸ ਤਰਾਂ ਆਪ ਕਹੋਗੇ ਮੈਂ ਓਸੇ ਤਰਾਂ ਮੰਨਾਂਗਾ ਜੀ ਅੱਗੇ ਗੁਰੂ ਜੀ ਮੈਂ ਬਹੁਤ ਹੀ ਅਪਰਾਧ ਕੀਤੇ ਹੈਨ ਅਤੇ ਆਪਣਾਂ ਮੇਰੇ ਤਾਈਂ ਦਾਸ ਕਰੋ ਜੀ ਤਾਂ ਸ੍ਰੀ ਗੁਰੂ ਜੀ ਕਹਾ ਸੱਜਣਾਂ ਪਿੱਛੇ ਤੈਨੇ ਜੋ ਕੁਕਰਮ ਕੀਤੇ ਹੈਨ ਸੋ ਤਾਂ ਅਸੀ ਤੈਨੂੰ ਬਖ਼ਸ਼ਾਇ ਦਿਹਾਂਗੇ ਪਰ ਅੱਗੇ ਤੂੰ ਇਨਾਂ ਕਰਮਾਂ ਥੀਂ ਬਾਜ਼ ਹੋਇ ਜਾਵੀਂ ਅਤੇ ਜੋ ਕੋਈ ਮੁਸਾਫ਼ਰ ਆਵੇ ਨੰਗਾ ਹੋਵੇ ਭੁੱਖਾ ਹੋਵੇ ਉਸਦੀ ਖ਼ਾਤਰ ਕਰਨੀ ਜਹਾਂ ਤਕ ਹੋਵੇ ਭਲਾ ਕਰਨਾ ਤਾਂ ਸੱਜਣ ਨੇ ਸ੍ਰੀ ਗੁਰੂ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਸੱਚੇ ਪਾਤਸ਼ਾਹ ਜੀ ਮੈਂ ਭੁੱਲਾ ਜੀ ਜਿਵੇਂ ਕਹੋ ਸੋ ਮਨਜ਼ੂਰ ਹੈ ਜੀ ਤਾਂ ਗੁਰੂ ਜੀ ਸੱਜਣ ਨੂੰ ਸਿੱਖ ਕੀਤਾ ਨਾਮ ਦਾਨ ਬਖ਼ਸ਼ਿਆ ਅਤੇ ਸ੍ਰੀ ਗੁਰੂ ਜੀ ਸੱਜਣ ਨਿਵਾਜ ਕੇ ਤੇ ਸਜਾਦੇ ਕੋ ਨਾਲ ਲੈਕੇ ਖ਼ੁਰਮੇ ਸ਼ਹਿਰ ਵਿਚ ਜਾਇ ਪ੍ਰਾਪਤ ਹੋਏ ਅਤੇ ਕਹਿਓਨੇ ਸਜਾਦਾ ਏਹ ਤੁਮਾਰੇ ਬਾਪ ਮਰਦਾਨੇ ਦੀ ਸਮਾਧ ਹੈ ਤਾਂ ਸਜਾਦੇ ਓਥੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਜੀ ਕਹਾ ਸਜਾਦਾ ਤੂੰ ਏਥੇ ਹੀ ਆਇ ਰਹੋ ਤੇ ਸਜਾਦਾ ਮਰਦਾਨਾ ਸਾਡਾ ਯਾਰ ਆਹਾ ਤਾਂ ਸਜਾਦੇ ਕਹਾ ਤਪਾ ਜੀ ਟੱਬਰ ਓਥੇ ਰਹੇ ਕਿ ਏਥੇ ਲੈ ਆਵਾਂ ਤਾਂ ਸ੍ਰੀ ਗੁਰੂ ਜੀ ਕਹਾ ਸਜਾਦਾ ਮਰਦਾਨੇ ਦੀ ਤੇ ਤੇਰੀ ਮੰਜੀ ਏਥੇ ਹੀ ਹੋਵੇਗੀ ਹੁਣ ਤੂੰ ਟੱਬਰ ਵੀ ਏਥੇ ਹੀ ਲੈ ਆਵੀਂ ਤਾਂ ਸਜਾਦੇ ਕਹਾ ਸ੍ਰੀ ਗੁਰੂ ਜੀ ਤੁਸੀ ਹੁਣ ਕਿਧਰ ਨੂੰ ਜਾਵੋਗੇ ਅਤੇ ਮੈਂ ਕਿਸਦੇ ਅਧਾਰ ਰਹਾਂਗਾ ਜੀ ਤਾਂ ਸ੍ਰੀ ਗੁਰੂ ਜੀ ਕਹਾ ਸਜਾਦਾ ਤੂੰ ਸਾਨੂੰ ਜਿਸ ਵੇਲੇ ਯਾਦ ਕਰੇਂਗਾ ਉਸੇ ਵਕਤ ਅਸੀ ਤੇਰੇ ਪਾਸ ਹਾਜ਼ਰ ਹੋਵੀਏਂਗੇ ਤੂੰ ਸਤ ਪਰਤੀਤ ਰੱਖੀਂ ਤਾਂ ਸਜਾਦੇ ਕਹਿਆ ਹੇ ਤਪਾ ਜੀ ਮੈਨੂੰ ਆਪਦੇ ਬਚਨਾਂ ਪਰ ਸਤ ਪਰਤੀਤ ਹੈ ਤਾਂ ਸਜਾਦਾ ਅਪਣੇ ਟੱਬਰ ਕੋ ਲੈਕੇ ਖ਼ੁਰਮੇ ਸ਼ਹਿਰ ਜਾਇ ਰਹਿਆ ਤੇ ਸ੍ਰੀ ਗੁਰੂ ਜੀ ਸਜਾਦੇ ਉੱਪਰ ਖ਼ੁਸ਼ੀ ਕਰਕੇ ਓਥੋਂ ਕੰਧਾਰ ਕੋ ਗਏ ਬੋਲਹੁ ਭਾਈ ਜੀ ਵਾਹਿਗੁਰੂ ॥

## ਆਗੇ ਸਾਖੀ ਫ਼ਕੀਰਾਂ ਨਾਲ ਕੰਧਾਰ ਮੇਂ

ਤਾਂ ਭਾਈ ਬਾਲਾ ਕਹੇ ਹੇ ਗੁਰੂ ਅੰਗਦ ਜੀ ਇਕ ਦਿਨ ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਕੰਧਾਰ ਵਿਚ ਯਾਰ ਅਲੀ ਪਾਸ ਜਾਇ ਪਹੁੰਚੇ ਤਾਂ ਅੱਗੇ ਇਕ ਮੁਗ਼ਲ ਫ਼ਕੀਰ ਆਹਾ ਉਸ ਨਾਲ ਗੁਰੂ ਜੀ ਕੀ ਭੇਟਾ ਭਈ ਤਾਂ ਓਸਨੇ ਕਹਾ ਤੁਮਾਰਾ ਨਾਮ ਕਿਆ ਹੈ ਤਾਂ ਸ੍ਰੀ ਗੁਰੂ ਜੀ ਨੇ ਕਹਾ ਨਾਨਕ ਨਿਰੰਕਾਰੀ ਫੇਰ ਮੁਗ਼ਲ ਨੇ ਕਹਾ ਤੁਮਾਰਾ ਪੀਰ ਕੌਣ ਹੈ ਤਾਂ ਗੁਰੂ ਜੀ ਨੇ ਕਹਾ ਪੀਰ ਸਾਡਾ ਇੱਕ

ਖ਼ੁਦਾਇ ਹੈ ਤੇ ਮੁਰਸ਼ਦ ਵੀ ਓਹੀ ਹੈ ਜਿਸਦੇ ਕੁਲ ਮੁਰੀਦ ਹੈਨ ਤੇ ਅਸੀ ਵੀ ਓਸੇ ਖ਼ੁਦਾਇ ਸੱਚੇ ਦੇ ਮੁਰੀਦ ਹਾਂ ਤੇ ਫ਼ਕੀਰ ਨਿਗਾਹ ਵਾਲਾ ਭੀ ਓਹੀ ਹੈ ਜਿਸਦੀ ਨਿਗਾਹ ਥੀਂ ਦੂਜਾ ਭਾਵ ਦੂਰ ਹੋਇ ਜਾਵੇ ਤੇ ਜਹਾਂ ਕਹਾਂ ਖ਼ੁਦਾਇ ਨੂੰ ਹਾਜ਼ਰ ਨਾਜ਼ਰ ਜਾਣ ਏਹ ਬਾਤ ਸੁਣ ਕੇ ਮੁਗ਼ਲ ਸ੍ਰੀ ਗੁਰੂ ਜੀ ਦੀ ਚਰਨੀ ਢਹਿ ਪਿਆ ਤੇ ਸ੍ਰੀ ਗੁਰੂ ਜੀ ਦਾ ਮੁਰੀਦ ਹੋਯਾ ਅਤੇ ਇਕ ਸ਼ੇਖ਼ ਸ਼ਰਫ਼ ਪਠਾਣ ਦੱਖਣ ਦੀ ਧਰਤੀ ਦਾ ਹੈਸੀ ਬਿਦਰ ਸ਼ਹਿਰ ਦਾ ਆਹਾਸੋ ਉਸ ਪਠਾਣ ਦਾ ਯਾਰਆਹਾ ਤੇ ਓਹ ਪਠਾਣ ਉਸ ਨਾਲ ਪਰਚਣ ਵਾਸਤੇ ਆਉਂਦਾ ਹੁੰਦਾ ਸੀ ਜਾਂ ਇਕ ਦਿਨ ਪਠਾਣ ਨੇ ਆਇਕੇ ਮੁਗ਼ਲ ਨੂੰ ਦੇਖਿਆ ਤਾਂਉਸਦਾ ਕੁਛ ਹੋਰ ਹੀ ਤੌਰ ਹੈ ਤੇ ਅੱਗੇ ਕੁਛ ਹੋਰ ਹੀ ਰਉਂਸ ਹੁੰਦੀ ਸੀ ਤਾਂ ਪਠਾਣ ਨੇ ਪੁੱਛਿਆ ਐ ਮੀਰ ਜੀ ਤੁਮਾਰਾ ਵਕਤ ਕੌਣ ਹੈ ਤਾਂ ਮੁਗ਼ਲ ਨੇ ਕਹਿਆ ਤੁਮਕੋ ਕਿਆ ਨਜ਼ਰ ਆਂਵਦਾ ਹੈ ਤਾਂਪਠਾਣ ਨੇ ਕਹਿਆ ਮੁਝਕੋ ਕੁਛਔਰ ਹੀ ਨਜ਼ਰ ਆਂਵਦਾ ਹੈ ਤਾਂ ਮੁਗ਼ਲ ਨੇ ਕਹਾ ਖ਼ੁਦਾਇਦਾਰੀ ਰਿਗ਼ਮਦਾਰੀ ਤਾਂ ਪਠਾਣ ਨੇਕਹਾ ਕਹੋਤਾਂ ਮੁਗ਼ਲ ਨੇ ਕਹਾਹਮ ਰਿਹਵਾਲ ਮਸਤ ਪਠਾਣ ਨੇ ਕਹਾ ਕਿਸਤਰਾਂ ਮੁਗ਼ਲ ਨੇ ਕਹਾ ਇਕ ਫ਼ਕੀਰ ਹਮਚੁ ਪੀਰ ਸ਼ੁਦੀ ਪਠਾਣ ਨੇ ਕਹਿਆ ਉਸਕੇ ਦੀਦਾਰ ਤੇ ਮਤਲਬ ਪੂਰਾ ਹੂਆਂ ਹੈ ਮੁਗਲ ਨੇ ਕਹਾ ਬੰਦਾ ਉਰ ਖ਼ਲਾਸ ਬੇ ਮਤਲਬ ਦਰੋਗ ਨਮੇਂ ਆਇਦ ਤਾਂ ਪਠਾਣ ਨੇ ਕਹਿਆ ਸ਼ੁਮਾ ਬਿਰਾਦਰ ਸ਼ੁਮਾ ਰਜ਼ਾਇ ਸ਼ੁਦੀ ਮਗ਼ਲਨੇ ਕਹਿਆ ਮਤਲਬ ਦੀਦਾਰ ਊਰਾਂ ਜਾਂਏਹ ਪਠਾਣ ਕਹਾ ਖ਼ੁਦਾਇਸਤਾਰੀ ਅਗਰ ਮਿਹਰਕਰਾਰੀ ਮੁਗ਼ਲ ਕਹਿਆ ਆਰੇ ਆਰੇ ਪਠਾਣ ਕਹਿਆ ਗੁਫ਼ਤ ਸ਼ੁਮਾਬਿਰਾਦਰੇ ਯਾਰ ਵਫ਼ਾਦਾਰ ਤਾਂ ਮੁਗ਼ਲ ਕਹਿਆ ਈਂ ਲੁਤਫ਼ ਖ਼ੁਦਾਈ ਪਠਾਣ ਕਹਿਆ ਆਰੇ ਆਰੇ ਅੱਗੇ ਜਦ ਪਠਾਣਆਂਵਦਾ ਸੀ ਤਾਂ ਦੋ ਤਿੰਨ ਦਿਨ ਰਹਿਕਰ ਪਰਚ ਜਾਂਦਾ ਸੀ ਤੇ ਹੁਣ ਧਰਨਾਮਾਰ ਬੈਠਾ ਹੈ ਜਾਵੇ ਨਹੀਂ ਤਾਂ ਆਖ਼ਰ ਪਠਾਣ ਵੀ ਸ੍ਰੀ ਗੁਰੂ ਜੀ ਕੀ ਪੈਰੀਂ ਪਿਆ ਤਾਂ ਸ੍ਰੀ ਗੁਰੂ ਨਾਨਕ ਜੀ ਉਸ ਪਠਾਣ ਕੋ ਵੀ ਮੁਰੀਦ ਕੀਆ ਸੋ ਉਨਾਂ ਪਰ ਖ਼ੁਸ਼ੀ ਕਰਕੇ ਗੁਰੂ ਨਾਨਕ ਜੀ ਓਥੋਂ ਚਲਦੇ ਰਹੇ ॥ ਬੋਲੋ ਭਾਈ ਜੀ ਵਾਹਿਗੁਰੂ ॥

## ਆਗੇ ਸਾਖੀ ਦੀਨਾਨਾਥ ਦਿਆਲ ਨਾਲ ਹੋਈ

ਤਾਂ ਗੁਰੂ ਅੰਗਦ ਜੀ ਕਹਿਆ ਭਾਈ ਬਾਲਾ ਵਤ ਸ੍ਰੀ ਗੁਰੂ ਨਾਨਕ ਜੀ ਕਿਥਾਊਂ ਗਏਤਾਂ ਬਾਲਾ ਕਹੇ ਹੇ ਗੁਰੂ ਅੰਗਦ ਜੀ ਇਕ ਦਿਨ ਗੁਰੂ ਨਾਨਕ ਜੀ ਜਾਂਦੇ ਜਾਂਦੇ ਇਕ ਸ਼ਹਿਰ ਦੇ ਬਾਹਰ ਜਾ ਬੈਠੇ ਤਾਂ ਓਸ ਸ਼ਹਿਰ ਦੇ ਵਿੱਚੋਂ ਇਕ ਖਤ੍ਰੇਟਾ ਚੌਦਾਂ ਪੰਦ੍ਰਾਂ ਬਰਸਾਂ ਦਾ ਸਵਾ ਪਹਿਰ ਰਾਤ ਰਹਿੰਦੀ ਸ਼ਹਿਰੋਂ ਬਾਹਰ ਆਯਾ ਤੇ ਇਕ ਸੂਟੇ ਉੱਤੋਂ ਬਰਫ਼ ਦੀ ਗਾਰੀ ਲਾਹ ਕੈ ਨਾਤਾ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਤੇਰਾ ਨਾਉਂ ਕਿਆ ਹੈ ਅਤੇ ਹੋਂਦਾ ਕਉਣ ਹੈਂ ਤੇ ਸਿੱਖ ਕਿਸਦਾ ਹੈਂ ਤਾਂ ਓਸ ਲੜਕੇ ਨੇ ਕਹਿਆ ਤੁਸੀ ਕਿਉਂ ਪੁਛਦੇ ਹੋ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਏਥੇ ਇਕ ਬਿਮਲ ਨਾਮ ਜੋਤ ਤੰਬੋਲੀਆ ਰਹਿੰਦਾ ਹੈ ਰਾਜੇ ਜਨਕ ਕਾ ਬੇਟਾ ਤਾਂ ਉਸ ਖਤ੍ਰੇਟੇ ਨੇ ਕਹਿਆ ਸੰਤ ਜੀ ਤੁਮ ਕਬ ਕੀਆਂ ਬਾਤਾਂ ਕਰਤੇਹੋ ਰਾਜਾ ਜਨਕ ਤ੍ਰੇਤੇ ਜੁਗ ਮੈਂ ਹੂਆ ਹੈਅਤੇ ਅਬਕਲਜੁਗ ਹੈਤਾਂ

ਗੁਰੂ ਜੀ ਕਹਿਆ ਭਾਈ ਜੇ ਓਹ ਹੋਵੇਗਾ ਤਾਂ ਓਹ ਹਮਕੋ ਆਪੇ ਹੀ ਪਛਾਣ ਲਵੇਗਾ ਤਾਂ ਉਸ ਖਤ੍ਰੇਟੇ ਕਹਿਆ ਸੰਤ ਜੀ ਤੁਮਾਰਾ ਨਾਮ ਕਿਆ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਸਾਡਾ ਨਾਮ ਨਾਨਕ ਨਿਰੰਕਾਰੀਹੈ ਤਾਂ ਉਸ ਖਤ੍ਰੇਟੇ ਨੇ ਕਹਿਆ ਸੰਤ ਜੀਪੀਛੇ ਕਾਪਤਾਤੇ ਆਪ ਨੇਖ਼ੂਬਦੀਆ ਹੈ ਅਬ ਮੇਰੇ ਕੋ ਕਹੋ ਤਾਂ ਮੈਂ ਕਹੂੰ ਤਾਂ ਗੁਰੂ ਜੀ ਕਹਿਆ ਕਹੋ ਭਾਈ ਤਾਂ ਉਸਖਤ੍ਰੇਟੇਨੇ ਕਹਿਆ ਗੁਰੂ ਜੀ ਮੇਰੀ ਦੇਹ ਕਬ ਛੁਟੇਗੀ ਇਹ ਦੱਸੋ ਮੇਰਾ ਨਾਮ ਕਿਆ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਤੇਰਾ ਨਾਂਮ ਤਾਂ ਦੀਨਾਨਾਥ ਹੈ ਤੇ ਦੇਹਤੇਰੀਤਬਛੁਟੇਗੀ ਜਬਹਮ ਦੇਹ ਛੋਡੇਂਗੇ ਉਸਤੋਂ ਸੌ ਬਰਸ ਪੀਛੇ ਤੁਮਾਰੀ ਦੇਹ ਛੁਟੇਗੀ ਤਾਂ ਦੀਨਾਨਾਥ ਨੇ ਕਹਿਆ ਹੇ ਤਪਾ ਜੀ ਤੁਮ ਹਮਾਰੇ ਬਡੇ ਗੁਰਭਾਈ ਹੋ ਅਤੇਤ੍ਰੇਤੇ ਮੇਂ ਤਾਂ ਇਕੱਠੇ ਥੇ ਤੇਅਬ ਕਲਜੁਗਮੇਂ ਭੀ ਮਿਲੇਅਤੇ ਦੁਆਪੁਰ ਮੇਂ ਹਮ ਤੁਮ ਕਹਾਂ ਥੇ ਤਾਂ ਸ੍ਰੀ ਗੁਰੂ ਜੀ ਕਹਿਆ ਤੁਮ ਹਰਪ੍ਰਸਾਦ ਬਾਣੀਏ ਦੇ ਘਰ ਥੇ ਅਤੇ ਹਮ ਪਾਂਡਵਾਂ ਦੇ ਘਰ ਹਮਾਰਾ ਨਾਮ ਸੁੰਦਰ ਥਾ ਤੇ ਤੇਰਾ ਨਾਮ ਰਾਮ ਸ਼ਾਹ ਥਾ ਤਬ ਦੀਨਾਨਾਥ ਨੇ ਕਹਿਆ ਬਹੁਤ ਭਲਾ ਹੂਆ ਪੁਰਾਤਨ ਯਾਰ ਮਿਲੇ ਭਲੀ ਨਿਸ਼ਾ ਭਈ ਤਾਂ ਗੁਰੂ ਨਾਨਕ ਜੀ ਕਹਿਆ ਹੇ ਦੀਨਾਨਾਥ ਜੀ ਅਬ ਹਮਕੋ ਰਜ਼ਾਇ ਦੇਵੋ ਤਾਂ ਦੀਨਾਨਾਥ ਕਹਿਆ ਤੁਮ ਮੇਰੇ ਬਡੇ ਗੁਰਭਾਈਹੋ ਤੇ ਇਤਨੇ ਉਤਾਵਲੇ ਕਿਉਂ ਹੋਤੇ ਹੋ ਏਕ ਤੋ ਕਹਾ ਜੀ ਕਿ ਹਮਾਰੀ ਦੇਹ ਛੋਡਨੇ ਤੇ ਸੌ ਬਰਸ ਪੀਛੇ ਦੇਹ ਛੋਡੋਗੇ ਦੂਸਰਾ ਇਤਨੇ ਉਤਾਵਲੇ ਹੋਤੇ ਹੋ ਅਬੀ ਆਏ ਤੇ ਅਬੀ ਜਾਤੇ ਹੋ ਤਾਂਸ੍ਰੀ ਗੁਰੂ ਜੀ ਕਹਿਆ ਦੀਨਾਨਾਥ ਹਮਾਰਾ ਤੁਮਾਰਾ ਬਚਨ ਥਾ ਉਸ ਬਚਨ ਕੇ ਬਾਂਧੇ ਆਏ ਹਾਂ ਕਿਉਂ ਜੋ ਭਲੇ ਪੁਰਸ਼ਾਂ ਦਾ ਕੰਮ ਹੈ ਜੋ ਬਚਨ ਕਰੇ ਤਾਂ ਪੂਰਾ ਨਿਭਾਵੇ ਤਾਂ ਦੀਨਾਨਾਥ ਕਹਿਆ ਤਪਾ ਜੀ ਕੋਈ ਦਿਨ ਤਾਂ ਰਹੋ ਏਹ ਭੀਤੁਮਾਰੀ ਹੀ ਜਾਹਗਾ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਦੀਨਾਨਾਥ ਏਦਰ ਓਧਰ ਸਭ ਹੀ ਤੁਮਾਰਾ ਹੈ ਔਰ ਹਮਾਰੇ ਸਿਰ ਪਰ ਬਹੁਤ ਕੰਮ ਹੈਨ ਤਾਂ ਦੀਨਾਨਾਥ ਕਹਿਆ ਤਪਾ ਜੀ ਤੁਸੀ ਮੇਰੇ ਬੜੇ ਗੁਰਭਾਈ ਹੋ ਮੇਰਾ ਨਬੇੜਾ ਆਪਨੀ ਹੱਥੀਂ ਕਰਕੇ ਜਾਓ ਤਾਂ ਭਲੀ ਬਾਤ ਹੈਜੀ ਅਤੇ ਆਪ ਮੇਰੇ ਕੋ ਬਹੁਤ ਹੀ ਦੂਰ ਡਾਲ ਚਲੇ ਹੋ ਤਾਂ ਸ੍ਰੀ ਗੁਰੂ ਨਾਨਕ ਜੀਕਹਿਆ ਏਹ ਤਾਂ ਸਭ ਕੁਛ ਕਰਤਾਰ ਦੇ ਹੱਥ ਹੈ ਮੇਰੇ ਤਾਂ ਕੁਛ ਹੱਥ ਨਾਹੀਂ ਤਾਂਦੀਨਾਨਾਥ ਕਹਿਆ ਤਪਾ ਜੀ ਆਪ ਜੋ ਕਹਿਤੇ ਹੋ ਸੋ ਸੱਚ ਕਹਿਤੇ ਹੋ ਅਤੇ ਸ੍ਰੀ ਗੁਰੂ ਜੀ ਤਿੰਨ ਦਿਨ ਉਥੇ ਰਹਿਕਰ ਦੀਨਾਨਾਥ ਪਾਸੋਂ ਵਿਦਿਆ ਹੋਤੇ ਭਏ ॥ ਬੋਲੋ ਭਾਈ ਜੀ ਵਾਹਿਗੁਰੂ ॥

## ਆਗੇ ਸਾਖੀ ਮੂਲੇ ਬਾਣੀਏ ਨਾਲ ਹੋਈ

ਤਾਂ ਭਾਈ ਬਾਲਾ ਕਹੇ ਗੁਰੂ ਜੀ ਓਹ ਜੋ ਮੂਲਾ ਬਾਣੀਆਂ ਸਯਾਲਕੋਟੋਂ ਨਾਲ ਤੁਰਿਆ ਸੀਹੱਟੀ ਪੱਟੀ ਲੁਟਾਇਕੇ ਸੋ ਮੂਲਾ ਜਿੱਥੇਚਰਚਾ ਯਾ ਸਤਸੰਗ ਹੋਵੇਸੋ ਪ੍ਰੇਮਕਰਕੇ ਸੁਣਿਆਕਰੇਤੇ ਸਰੀਰ ਕਰਕੇ ਸੇਵਾ ਭੀ ਕਰਦਾ ਰਹਿਆ ਪਰ ਗੁਰੂ ਜੀ ਦੇ ਬਚਨ ਸੁਣਦਾ ਰਹਿਆ ਤੇ ਜਦ ਸ੍ਰੀ ਗੁਰੂ ਜੀ ਓਥੋਂ ਤੁਰੇ ਤੇ ਮੂਲਾ ਭੀ ਨਾਲ ਤੁਰਿਆ ਅਰ ਮੂਲਾ ਪਿੱਛੇ ਮੰਗ ਛੱਡ ਆਯਾ ਸੀ ਜਾਂ ਰਸਤੇ ਵਿੱਚ ਗਏ ਤਾਂ ਇਕਨਾ ਦਾ ਵਿਆਹ ਹੋਂਦਾ ਦੇਖਕਰ ਮੂਲੇ ਨੇ ਚਿਤ ਵਿੱਚ ਵਿਚਾਰ ਕੀਤੀ ਜੇਮੈਂ ਘਰ

ਹੁੰਦਾ ਤਾ ਏਨਾ ਦਿਨਾਂਵਿੱਚ ਮੇਰਾ ਵੀ ਵਿਅ ਹ ਹੋ ਜਾਂਦਾ ਤੇ ਮੂਲੇ ਦੇ ਘਰ ਵੀ ਉਡੀਕ ਲਗ ਰਹੀ ਸੀ ਕਿ ਮੂਲਾ ਆਜਾਵੇ ਤੇ ਬੜੀ ਬਾਤ ਹੈ ਪਰ ਅੱਠ ਪਹਿਰ ਸਾਹ ਵਿੱਚ ਹੈਨ ਜੇਕਰ ਮੂਲਾ ਨਾ ਆਵੇ ਤਾਂ ਮੂਲੇ ਦੇ ਭਿਰਾਉ ਨੂੰ ਵਿਆਹ ਦੇਹੋ ਏਹ ਗਿਣਤੀ ਕਰ ਰਹਿਆ ਸੀ ਤਾਂ ਸ੍ਰੀ ਗੁਰੂ ਨਾਨਕ ਜੀ ਘਟ ਘਟ ਦੇ ਜਾਨਣਹਾਰੇ ਦੇਖਕਰ ਕਹਿਣ ਲਗੇ ਕਿਉਂ ਮੂਲਾ ਵਿਆਹ ਨੂੰ ਚਿੱਤ ਕਰਦਾ ਹਈ ਤਾਂ ਮੂਲੇ ਨੇ ਕਹਿਆ ਗੁਰੂ ਜੀ ਚਿਤ ਤਾਂ ਕਰਦਾ ਹੈ ਪਰ ਦੂਰ ਦੇਸ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮੂਲਾ ਜੇ ਗਿਆ ਚਾਹੁੰਦਾ ਹੈਂ ਤਾਂ ਅੱਖੀਮੀਟ ਤਾਂ ਮੂਲੇ ਨੇ ਕਹਿਆ ਹੇ ਸੱਚੇ ਪਾਤਸ਼ਾਹ ਜੀ ਵਿਆਹ ਕੋ ਪਦਾਰਥ ਚਾਹੀਏ ਅਤੇ ਮੇਰੇ ਪਾਸ ਇਕ ਕਉਡੀ ਭੀ ਨਾਹੀਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਜਾਹ ਮੂਲਾ ਓਹਢੀਮ ਉਠਾਇ ਕੇ ਜਿਤਨਾ ਚੁਕ ਸੱਕਦਾ ਹੈਂ ਚੁੱਕ ਲੈ ਤਾਂ ਮੂਲੇ ਸ੍ਰੀ ਗੁਰੂ ਨਾਨਕ ਜੀ ਦਾ ਹੁਕਮ ਮੰਨ ਕੇ ਓਹ ਢੀਮ ਉਠਾਈ ਤਾਂ ਕਿਆ ਦੇਖੇ ਜੋ ਅਣ ਗਿਣਤ ਖ਼ਜ਼ਾਨਾ ਪਿਆ ਹੈ ਤਾਂ ਮੂਲੇ ਨੇ ਬਹੁਤ ਪਦਾਰਥ ਮੋਹਰਾਂ ਤੇ ਰੁਪੈਆਂ ਦੀ ਥੈਲੀ ਗਠੜੀ ਬੰਨ੍ਹ ਕੇ ਚੁੱਕ ਲਈ ਤਾਂ ਗੁਰੂ ਜੀ ਕਹਿਆ ਮੂਲਾ ਮੀਟ ਅੱਖੀਂ ਤਾਂ ਮੂਲੇ ਅੱਖੀਂ ਮੀਟੀਆਂ ਜਾਂ ਖੋਲੀਆਂ ਤਾਂ ਕਿਆ ਦੇਖੇ ਜੋ ਸਿਆਲਕੋਟ ਦੇ ਬਾਹਰ ਜਾਇ ਬੈਠਾ ਤਾਂ ਮੂਲੇ ਦੇ ਘਰਦਿਆਂ ਨੇ ਦੇਖਿਆ ਤੇ ਮੂਲਾ ਬੈਠਾ ਹੈ ਓਸੇ ਵਕਤ ਮੂਲੇ ਨੂੰ ਘਰ ਲੈ ਗਏ ਤੇ ਜਾਇਕਰ ਮੂਲੇ ਨੂੰ ਮਾਂਇੰ ਚਾ ਪਾਇਓ ਨੇ ਤੇ ਰਾਤ ਨੂੰ ਮੂਲੇ ਦਾ ਵਿਆਹ ਕੀਤਾ ਅਤੇ ਡੋਲੀ ਘਰ ਲੈ ਆਏ ਬੜੀ ਖ਼ੁਸ਼ੀ ਹੋਈ ਅਤੇ ਸਾਕ ਕਬੀਲਾ ਇਕੱਠਾਹੋਯਾ ਅਤੇ ਪੁੱਛਣ ਲੱਗੇ ਮੂਲਿਆ ਤੂੰ ਕਿੱਥੋਂ ਆਯਾ ਹੈਂ ਅਤੇ ਮੂਲੇ ਕਹਿਆ ਭਾਈ ਇੱਕ ਖਤ੍ਰੇਟਾ ਹੈ ਨਾਨਕ ਨਿਰੰਕਾਰੀ ਹੈ ਉਸਦੇ ਨਾਲ ਮੈਂ ਗਿਆ ਸਾਂ ਭਾਈ ਓਹ ਬੜਾ ਮਹਾਤਮਾ ਹੈ ਅਤੇ ਗੁਰੂ ਜੀ ਓਥੋਂ ਚਲਦੇ ਰਹੇ ॥

## ਸਾਖੀ ਹੋਰ ਚਲੀ

ਤਾਂ ਭਾਈ ਬਾਲੇ ਕਹਿਆ ਹੇ ਸ੍ਰੀ ਗੁਰੂ ਅੰਗਦ ਜੀ ਇਕ ਦਿਨ ਸ੍ਰੀ ਗੁਰੂ ਨਾਨਕ ਜੀ ਕਹਿਆ ਚੱਲ ਭਾਈ ਬਾਲਾ ਲਾਲੋ ਦੇ ਘਰ ਚਲੀਏ ਓਹ ਸਾਡਾ ਮਿੱਤ੍ਰ ਹੈ ਜਾਂ ਓਸ ਸ਼ਹਿਰ ਦੇ ਬਾਹਰ ਖੂਹ ਤੇ ਜਾਇ ਬੈਠੇ ਤਾਂ ਲਾਲੋ ਤ੍ਰਖਾਣ ਨੇ ਸੁਣਿਆ ਤਾਂ ਉਠਕਰ ਬਾਹਰ ਆਯਾ ਜਿਥੇ ਸ੍ਰੀ ਗੁਰੂ ਜੀ ਬੈਠੇ ਸਾਨ ਓਥੇ ਆਇਕੇ ਮੱਥਾ ਟੇਕਿਆ ਤੇ ਅਰਦਾਸ ਕੀਤੀਓਸ ਹੇ ਗ਼ਰੀਬਨਿਵਾਜ਼ ਜੀ ਮੇਰੇ ਉੱਪਰ ਬਡੀ ਖ਼ੁਸ਼ੀ ਕੀਤੀ ਹੈ ਅਤੇ ਗੁਰੂ ਜੀ ਆਪਨੇ ਦਰਸ਼ਨ ਦੀਆ ਹੈ ਤੇ ਕ੍ਰਿਤਾਰਥ ਕੀਆ ਹੈ ਅਤੇ ਹੇ ਗੁਰੂ ਜੀ ਆਪ ਤਾਂ ਪਤਿਤ ਪਾਵਨ ਹੋ ਤੇ ਬਹੁਤ ਜੀਵਾਂ ਦਾ ਉਧਾਰ ਕੀਤਾ ਹੈ ਅਜ ਮੈਂ ਬੜੇ ਭਾਗ ਕੀਤੇ ਹੈਨ ਜੋ ਆਪਕਾ ਦੀਦਾਰ ਹੂਆ ਹੈ ਅੱਜ ਮੈਂ ਮ੍ਰਿਤ ਹੂਆ ਜੀਵਿਆ ਹਾਂ ਤਾਂ ਸ੍ਰੀ ਗੁਰੂ ਜੀ ਲਾਲੋ ਦੇ ਘਰ ਸੱਤ ਦਿਨ ਰਹੇ ਅਤੇ ਫੇਰ ਕਹਿਨ ਲੱਗੇ ਚਲ ਭਾਈ ਬਾਲਾ ਪੱਖੋਕੇ ਰੰਧਾਵੇ ਚਲੀਏ ਤਾਂ ਗੁਰੂ ਜੀ ਭਾਈ ਲਾਲੋ ਊਪਰ ਖ਼ੁਸ਼ੀ ਕਰਕੇ ਤੇ ਕਰਤਾਰ ਕਰਤਾਰ ਸੱਤ ਕਰਤਾਰ ਕਰਕੇ ਓਥੋਂ ਚਲਦੇ ਰਹੇ ਤਾਂ ਸ੍ਰੀ ਗੁਰੂ ਜੀ ਓਥੋਂ ਤੁਰੇ ਜਾਂਦੇ ਜਾਂਦੇ ਪੱਖੋਕੇ ਰੰਧਾਵੇ ਜਾਇ ਪਹੁੰਚੇ ਬਾਹਿਰ ਜਾਇ ਬੈਠੇ ਤਾਂ ਮੂਲੇ ਨੂੰ ਖ਼ਬਰ ਹੋਈ ਤਾਂ ਮੂਲਾ ਉੱਠਕੇ ਬਾਹਿਰ ਆਯਾ ਤਾਂ ਦੇਖੇ ਤੇ

ਨਾਨਕ ਬੈਠਾ ਹੈ ਤਾਂ ਮੂਲਾ ਸੜਿਆ ਹੋਯਾ ਬੋਲਿਆ ਤੇ ਆਖਿਓਸ ਵਤ ਆਯਾ ਹੈਂ ਮੇਰੀ ਹਿੱਕ ਸਾੜਨ ਨੂੰ ਤਾਂ ਅਜਿੱਤੇ ਰੰਧਾਵੇ ਕਹਿਆ ਮੂਲਿਆ ਕੁਛ ਖਾਵਣੇ ਵਾਸਤੇ ਲੈਜਾਹ ਅਤੇ ਕੁਛ ਕੱਪੜੇ ਦੀ ਭੀ ਖ਼ਬਰ ਲੈਸ ਤਾਂ ਮੂਲੇ ਚੋਣੇ ਇਕ ਥਾਲ ਪ੍ਰਸਾਦ ਦਾ ਲਿਆਦਾਤਾਂਕੌੜੀਲ ਜੇਹਾ ਬੋਲਿਆਅਵੇਨਾਨਕਾਲੈਪ੍ਰਸਾਦਖਾਹਤਾਂ ਗੁਰੂ ਜੀ ਕਹਿਆ ਮੈਂਨਹੀਂਖਾਂਦਾ ਤਾਂ ਅਜਿੱਤੇ ਸੁਣਿਆ ਜੋ ਨਾਨਕ ਜੀ ਨੇ ਮੂਲੇ ਦਾਪ੍ਰਸਾਦਨਹੀਂ ਖਾਦਾ ਅਤੇ ਆਪਣੇ ਘਰੋਂ ਪ੍ਰਸਾਦ ਤਿਆਰਕਰ ਵਾਇ ਕੇ ਲੈ ਆਯਾ ਤੇ ਸ੍ਰੀ ਗੁਰੂ ਨਾਨਕ ਜੀ ਉਸ ਅਜਿੱਤੇ ਦੀ ਭਾਉ ਭਗਤੀ ਦੇਖਕਰ ਪ੍ਰਸਾਦ ਲੱਗੇ ਛਕਣਤਾਂ ਚੰਦੋਰਾਣੀ ਪਾਸ ਆਇ ਬੈਠੀਅਤੇ ਲੱਗੀ ਕਹਿਣਬੱਚਾ ਤੇਰੇ ਐਡੇ ਕਾਰਖ਼ਾਨੇ ਚਲਤੇ ਹੈਸਨ ਏਹ ਤੇਰੀਆਮਦਨੀਆਵੇ ਅਤੇ ਏਹ ਤੇਰੀ ਇੱਜ਼ਤਬਣੀ ਹੋਈ ਸੀ ਅਤੇ ਘਰ ਤੇਰੇ ਪੁਤ੍ਰ ਅਤੇ ਤੂੰ ਸਭ ਕਾਸੇ ਵਾਲਾ ਹੋਇਕੇ ਤੇ ਬਣੇ ਰਿਜ਼ਕ ਨੂੰ ਛੱਡਕੇ ਉਠ ਨੱਠੋਂ ਤੇ ਫ਼ਕੀਰੀ ਜਾਇ ਪਕੜੀ ਸੁਣ ਬੱਚਾ ਤੂੰ ਕੀ ਕੀਤਾਹੈ ਅਤੇ ਸਾਡੀ ਧੀ ਦੇ ਏਹੋ ਜੇਹੇ ਕਰਮ ਹੋਵਨਗੇ ਤੇ ਹੁਣ ਵੀ ਉਨਾਂਕੋਲੈਕਰ ਬਹਿ ਜਾਵੇਂ ਤਾਂ ਹੁਣ ਵੀ ਸਬਕੁਛ ਹੋ ਜਾਸੀ ਬੱਚਾ ਹੁਣ ਘਰ ਬਹਿ ਜਾਹ ਬਤੇਰਾ ਫਿਰਿਆਹੈਂ ਤਾਂ ਸ੍ਰੀ ਗੁਰੂ ਜੀ ਚੁਪਕਰ ਰਹੇ ਬੋਲਿਓ ਨਾਹੀਂ ਤਾ ਇਤਨੇ ਮੇਂ ਸ੍ਰੀ ਚੋਣੀ ਆਇ ਚਰਨਾਂਉੱਪਰਮੱਥਾ ਟੇਕਿਆ ਅਤੇ ਸ੍ਰੀਚੰਦ ਲੱਖਮੀ ਦਾਸ ਵੀ ਆਇ ਚਰਨੀਂ ਲੱਗੇ ਅਤੇ ਸ੍ਰੀ ਚੋਣੀਦੇ ਨੇਤ੍ਰਾਂ ਵਿਚੋਂ ਜਲ ਚਲਿਆਜਾਵੇ ਤੇ ਬੈਰਾਗ ਲੱਗੀ ਕਰਨਅਤੇ ਆਖਿਓਸ ਹੇਮਹਾਰਾਜ ਜੀ ਏਹ ਸੁਖ ਸਾਨੂੰਈਸ਼੍ਵਰ ਨੇ ਦਿੱਤਾ ਸੀ ਤੇ ਹੁਣ ਇਕ ਬਾਰਗੀ ਸਾਨੂੰ ਰੱਬਨੇ ਸੁੱਟ ਘੱਤਿਆ ਜੇ ਹੁਣ ਸਾਡੇ ਉੱਪਰ ਕ੍ਰਿਪਾਕਰੋ ਤੇ ਸਾਡੇ ਔਗਣਾ ਨੂੰ ਬਖ਼ਸ਼ੋ ਤੇ ਆਪਣੇ ਘਰ ਬੈਠੋ ਜੀਹੁਣ ਤਾਂ ਬਹੁਤ ਫਿਰੇ ਹੋ ਤੇ ਏਨਾਂ ਪੁੱਤ੍ਰਾਂ ਦਾ ਵਖ਼ਤ ਦੂਰ ਕਰੋ ਜੀ ਤੇ ਜੇਕਰ ਆਪ ਨਹੀਂ ਬੈਠਤੇ ਤਾਂ ਮੈਨੂੰ ਆਪਣੇ ਚਰਨਾਂ ਵਿੱਚ ਰੱਖੋ ਜੀ ਭੇ ਏਨਾਂ ਮਾਪਿਆਂ ਦੀਆਂ ਬੋਲੀਆਂ ਤੋਂ ਬਚਾਓ ਜੀ ਜਦ ਏਹ ਬੇਨਤੀਚੋਣੀਨੇਕਰੀਤਾਂ ਸ੍ਰੀਗੁਰੂ ਜੀ ਬੋਲੇ ਤੇ ਬਚਨ ਕੀਤੋ ਨੇ ਹੇ ਚੋਣੀਏ ਸਾਡੇ ਪਾਸ ਤਾਂ ਨੰਗ ਭੁੱਖ ਹਈਨੰਗਭੁੱਖਕਬੂਲਕਰੇਂਤਾਂਸ ਡੇਪਾਸ ਰਹੁ ਤਾਂ ਸ੍ਰੀ ਚੋਣੀ ਕਹਾ ਜੀ ਅਪਦਾ ਸੱਬਰ ਭੀ ਮੈਨੂੰ ਨਿਹਾਲੀਆਂ ਹੈਨ ਤੇ ਨੰਗ ਭੁੱਖ ਸਭ ਕੁਛ ਕਬੂਲ ਹੈ ਇਤਨੇ ਚਿਰਾਂ ਨੂੰ ਸ੍ਰੀਚੰਦ ਮੱਥਾ ਟੇਕ ਕਰ ਕਹਾ,ਹੇ ਮਹਾਰਾਜ ਜੀ ਬੇਬੇ ਜੀਵੀ ਚਲ ਗਏ ਅਤੇ ਭੱਈਆ ਜੈਰਾਮ ਭੀ ਚਲ ਗਏ ਹੈਨ ਹੇ ਗੁਰੂ ਜੀ ਸਭ ਜਗਤ ਚੱਲਣੀ ਸਰਾਇ,ਹੈ ਜੀ ਅਤੇ ਅਸੀ ਭੀ ਕਿਸੇ ਦਿਨ ਨੂੰ ਚਲ ਜਾਵਾਂਗੇ ਇਤਨੇ ਚਿਰ ਨੂੰ ਮੂਲਾਸ੍ਰੀਗੁਰੂਜੀ ਨੂੰ ਆਖਨ ਲੱਗਾ ਨਾਨਕਾ ਜੇਕਰ ਰੋਟੀ ਨਹੀਂ ਖਾਂਦਾ ਤਾਂ ਕੱਪੜੇ ਹੀ ਪਹਿਨੋਂ ਲਾਲ ਕਵਾਇ ਤੇ ਨੀਲੀ ਸਲਵਾਰ ਪਟਕ ਪਗੜੀ ਸੁਫ਼ੈਦ ਤੇ ਫਰਦ ਲੈ ਸਿਆਲ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਉਚਾਰਿਆ ॥

ਸਭ ਰਸ ਮਿੱਠੇ ਮੰਨਿਐਸੁਣਿਐ ਸਾਲੋਣੇ॥ ਖਟਤੁਰਸ਼ੀ ਮੁਖ ਬੋਲਣਾ ਮਾਰਣ ਨਾਦ ਕੀਏ ॥ ਛੱਤੀਹ ਅੰਮ੍ਰਿਤ ਭਾਉ ਏਕ ਜਾਂਕਉ ਨਦਰ ਕਰੇ॥ ਬਾਬਾ ਹੋਰ ਖਾਣਾ ਖੁਸ਼ੀ ਖੁਆਰ ॥ ਜਿਤ ਖਾਧੇ ਤਨ ਪੀੜੀਐ ਮਨ ਮਹਿ ਚਲਹਿ ਵਿਕਾਰ॥ ੧॥ ਰੱਤਾ ਪੈਨਣ

ਮਨ ਰੱਤਾ ਸੁਪੇਦੀ ਸਤ ਦਾਨ॥ਨੀਲੀ ਸਿਆਹੀ ਕਦਾ ਕਰਣੀ ਪਹਿਰਣਪੈਰ ਧਿਆਨ
॥ਕਮਰਬੰਦ ਸੰਤੋਖ ਕਾ ਧਨ ਜੋਬਨ ਤੇਰਾ ਨਾਉਂ॥ਬਾਬਾ ਹੋਰ ਪਹਿਨਣ ਖ਼ੁਸ਼ੀ ਖ਼ੁਆਰ
॥ਜਿਤ ਪੈਧੇ ਤਨ ਪੀੜੀਐ ਮਨ ਮਹਿ ਚਲਹਿ ਵਿਕਾਰ ॥੨॥ ਤਾਂ ਮੂਲੇ ਜਾਇਕਰ
ਅਜਿੱਤੇ ਰੰਧਾਵੇਨੂੰਆਖਿਆ ਚੌਧਰੀ ਜੀ ਨਾ ਕੁਛ ਖਾਂਦਾ ਹੈ ਤੇ ਨਾ ਕੁਛਪਹਿਨਦਾ ਹੈ ਤਾਂਅਜਿੱਤਾ
ਰੰਧਾਵਾ ਤੁਰਿਆ ਤੇ ਘੋੜੀ ਉੱਪਰ ਚੜ੍ਹਕਰ ਆਯਾ ਤੇ ਆਇਕਰ ਮੱਥਾ ਟੇਕਿਆ ਤੇ ਅਰਦਾਸ
ਕੀਤੀਓਸ ਹੇ ਤਪਾ ਜੀ ਆਪ ਘੋੜੀ ਉੱਪਰ ਚੜ੍ਹਕਰ ਘਰ ਚਲਹੁ ਜੀ ਤਾਂ ਸ੍ਰੀ ਗੁਰੂ ਜੀ ਹੋਰ
ਸ਼ਬਦ ਕਹਿਆ ॥ ਘੋੜੇ ਪਾਖਰ ਸੁਇਨੇ ਸਾਖਤ ਬੂਝਣ ਤੇਰੀ ਵਾਟ ॥ ਤਰਕਸ਼ ਤੀਰ
ਕਮਾਣ ਸਾਂਗ ਤੇਗ਼ ਬੰਦ ਗੁਣ ਧਾਤ॥ਵਾਜਾ ਨੇਜਾ ਪਤਿ ਸਿਉਂ ਪਰਗਟਕਰਮ ਤੇਰਾ
ਮੇਰੀ ਜਾਤ॥ਬਾਬਾ ਹੋਰ ਚੜ੍ਹਨਾ ਖ਼ੁਸ਼ੀ ਖ਼ੁਆਰ॥ ਜਿਤ ਚੜ੍ਹਿਐ ਤਨ ਪੀੜੀਐ ਮਨ ਮੇਂ
ਚਲਹਿ ਬਿਕਾਰ॥੩॥ਘਰ ਮੰਦਰ ਖ਼ੁਸ਼ੀ ਨਾਮ ਕੀ ਨਦਰ ਤੇਰੀ ਪਰਵਾਰ ॥ ਹੁਕਮ
ਸੋਈ ਤੁਧ ਭਾਵਸੀ ਹੋਰ ਆਖਣ ਬਹੁਤ ਅਪਾਰ॥ਨਾਨਕ ਸੱਚਾ ਪਾਤਸ਼ਾਹ ਪੁੱਛ ਨ ਕਰੇ
ਬੀਚਾਰ॥ਬਾਬਾ ਹੋਰ ਸਉਣਾ ਖ਼ੁਸ਼ੀ ਖ਼ੁਆਰ ॥ਜਿਤ ਸੁੱਤੈ ਤਨ ਪੀੜੀਐ ਮਨ ਮਹਿ
ਚਲਹਿ ਬਿਕਾਰ ॥ ੪ ॥

ਤਾਂਓਥੇਸ੍ਰੀ ਗੁਰੂ ਜੀ ਨੇ ਧਰਮਸਾਲ ਬੱਧੀਅਤੇ ਲੱਗੇ ਰਹਿਣ ਤੇ ਓਥੇ ਫੇਰ ਸਿੱਖ ਸਾਧ ਆਵਣ ਮਿਲਣ ਅਤੇ ਰੋਜ਼ ਹਰਿ ਚਰਚਾ ਹੋਵੇ ਜਾਂ ਇਕ ਮਹੀਨਾ ਗੁਜ਼ਰਿਆ ਤਾਂ ਇਕ ਦਿਨ ਕਹਿਨ ਲੱਗੇ ਭਾਈ ਬਾਲਾ ਕਿਤਨੀਂ ਬਰਸੀਂ ਏਥੇ ਆਏ ਹਾਂ ਤਾਂ ਮੈਂ ਆਖਿਆ ਹੇ ਸੱਚੇ ਪਾਤਸ਼ਾਹ ਤੇਰੀਆਂ ਤੂਹੇਂ ਜਾਣੇਂ ਤੇ ਮੈਂ ਕਿਆ ਜਾਣਾਂ ਤੁਸੀ ਦੱਸੋ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਬਾਲਾ ਅਸੀ ਅਠਾਰਾਂ ਬਰਸਾਂ ਪਿੱਛੋਂ ਆਏ ਹਾਂ ਜਾਂ ਦੋਇ ਮਹੀਨੇ ਰਹੇ ਤਾਂ ਇਕਦਿਨ ਸ੍ਰੀਚੋਣੀ ਤੇ ਸ੍ਰੀ ਚੰਦ ਲਖਮੀਦਾਸ ਅਤੇ ਬਾਲਾ ਭੀ ਸਭਨਾਂਨੂੰ ਨਾਲ ਲੈਕੇ ਕਰਤਾਰਪੁਰ ਨੂੰ ਆਏ ਅੱਗੇ ਧਰਮਸਾਲਾ ਤੇ ਹੋਰ ਪੱਕੇ ਘਰ ਬਣੇ ਹੋਏ ਸਾਨ ਤਾਂ ਓਥੇ ਲੱਗੇ ਰਹਿਣ ਅਤੇ ਭਾਈ ਬਾਲੇ ਨੂੰ ਤਲਵੰਡੀ ਭੇਜਿਆ ਮਾਤਾ ਪਿਤਾਨੂੰ ਵੀ ਓਥੇ ਹੀ ਮੰਗਵਾਇ ਲਿਆ ਅਤੇ ਬਾਲਾ ਵੀ ਅਪਣੇ ਸਰਬੰਧੀਆਂਨੂੰ ਮਿਲਿਆ ਤਾਂ ਮਾਤਾ ਸ੍ਰੀ ਗੁਰੂ ਜੀ ਦੀ ਲੱਗੀ ਬੈਰਾਗ ਕਰਣ ਤਾਂ ਬਾਲੇ ਆਖਿਆ ਮਾਤਾ ਜੀ ਚਲੋ ਗੁਰੂ ਨਾਨਕ ਸੱਦਦਾ ਹੈ ਤੇ ਨਾਲੇ ਮਹਿਤਾ ਕਾਲੂ ਭੀ ਤਿਆਰ ਹੋਯਾ ਤੇ ਮਾਤਾ ਭੀ ਤੁਰੀ ਤਾਂ ਫੇਰ ਲੱਗਾ ਵੈਰਾਗ ਕਰਣ ਤਾਂ ਲਾਲੂ ਬਾਲੇ ਨੂੰ ਆਖਿਆ ਬਾਲਾ ਨਾਨਕ ਜੀ ਨੂੰ ਆਖੀਂ ਬੱਚਾ ਕਾਲੂ ਤੇ ਅੰਮਾਂ ਬੀਬੀ ਏਥੇ ਹੈਨ ਅਤੇ ਤੁਸੀ ਭੀ ਤਲਵੰਡੀ ਆਇ ਜਾਓ ਅਤੇ ਅੱਗੇ ਤਾਂ ਕਾਲੂ ਤੇ ਅੰਮਾਂ ਬੀਬੀ ਏਥੇ ਹੈਸਨ ਤੇ ਆਪ ਵੀ ਕਦੀ ਕਦਾਹੀਂ ਆਇ ਰਹਿੰਦੇ ਸਾਉ ਤੇ ਹੁਣ ਤਾਂ ਕਾਲੂ ਤੇ ਮਾਤਾ ਵੀ ਏਥੋਂ ਤਿਆਰ ਹੋਇ ਆਏ ਹੈਨ ਤੇ ਹੁਣ ਸਾਨੂੰ ਆਪਦਾ ਦੀਦਾਰ ਕਦ ਹੋਵੇਗਾ ਏਹ ਬਾਤਾਂ ਕਰਕੇ ਭਾਈ ਬਾਲਾ ਉਨਾਂ ਤਾਈਂ ਲੈਕੇ ਕਰਤਾਰਪੁਰ ਆਯਾ ਜਾਂ ਅੱਗੋਂ ਸ੍ਰੀ ਗੁਰੂ ਨਾਨਕ ਜੀ ਦੇਖਿਆ ਕਿ ਮਾਤਾ ਪਿਤਾ ਆਏ ਹੈਨ ਤੇ ਅੱਗੋਂ ਉਠ ਕੇ ਸ੍ਰੀ ਗੁਰੂ ਜੀ ਮਾਤਾ ਪਿਤਾ ਦੇ ਚਰਨਾਂ ਉੱਪਰ ਮੱਥਾ

ਟੇਕਿਆ ਤੇ ਮਹਿਤੇ ਕਾਲੂ ਸ੍ਰੀ ਗੁਰੂ ਜੀ ਕੋ ਬਗ਼ਲ ਵਿੱਚ ਲੀਤਾ ਤੇ ਮੱਥਾ ਚੁੰਮਿਆ ਤੇ ਅੰਮਾਂ ਬੀਬੀ ਵੀ ਗੁਰੂ ਜੀ ਦਾ ਮੱਥਾ ਚੁੰਮਿਆ ਤੇ ਸਭ ਪਰਵਾਰ ਮਿਲਿਆ ਤੇ ਪੋਤ੍ਰੇ ਭੀ ਮਿਲੇ ਔਰ ਸ੍ਰੀ ਚੋਣੀ ਭੀ ਸੱਸ ਸਹੁਰੇ ਦੇ ਚਰਨਾ ਉੱਪਰ ਮੱਥਾ ਟੇਕਿਆ ਅੱਗੋਂ ਉਨਾਂ ਅਸੀਸ ਦਿੱਤੀ ਤੇ ਆਖਿਓ ਨੇ ਬੱਚਾ ਤੁਧ ਅਸਾਨੂੰਨਿਹਾਲ ਕੀਤਾ ਕਿਉਂਕਿ ਦਰਸ਼ਨ ਦਿੱਤਾਹਈ ਤਾਂ ਸ੍ਰੀਗੁਰੂ ਜੀ ਮਾਤਾ ਤੇ ਪਿਤਾ ਦੇ ਹਿਤ ਇਕ ਸ਼ਬਦ ਆਖਿਆ ॥ ਰਾਗ ਵਡਹੰਸ ਮਹਲਾ ੧

ਅਮਲੀ ਅਮਲ ਨ ਅੰਬੜੈ ਮੱਛੀ ਨੀਰ ਨ ਹੋਇ ॥ ਜੋ ਰੱਤੇ ਸਹੁ ਆਪਣੇ ਤਿਨ ਭਾਵੈ ਸਭ ਕੋਇ ॥ ੧ ॥ ਹਉ ਵਾਰੀ ਵੰਞਾ ਖੰਨੀਐ ਵੰਞਾਂ ਤਉ ਸਾਹਿਬ ਕੈ ਨਾਵੈ ॥

ਜਾਂਇਹ ਸਾਰਾ ਸ਼ਬਦ ਪੜ੍ਹਿਆ ਤਾਂ ਫੇਰ ਪਿਤਾ ਕਾਲੂ ਨੇ ਕਹਿਆ ਨਾਨਕ ਜੀ ਹੁਣ ਤੁਸੀ ਫ਼ਕੀਰੀ ਦਾ ਵੇਸ ਛੱਡੋ ਅਤੇ ਗ੍ਰਸਤੀ ਦਾ ਪਹਿਰਾਵਾ ਪਹਿਰੋ ਇਸ਼ਨਾਨ ਕਰਿਆ ਕਰੋ ਤੇ ਤਿਲਕ ਲਗਾਯਾ ਕਰੋ ਸਿੱਧੇ ਮਾਰਗ ਚਲੋ ਤਾਂ ਸ੍ਰੀਗੁਰੂਨਾਨਕ ਜੀ ਕਹਿਆ ਪਿਤਾ ਜੀ ਤੁਸੀਜਾਣਦੇ ਹੋ ਸ੍ਰੀ ਪਰਮੇਸ਼ਰ ਜੀ ਕੇ ਅਰਾਧਣੇ ਕੀ ਗਤ ਤਾਂ ਕਾਲੂ ਕਹਿਆ ਬੱਚਾ ਮੈਂ ਤਾਂ ਨਹੀਂ ਜਾਣਦਾ ਤਾਂ ਸ੍ਰੀ ਗੁਰੂ ਜੀ ਸ਼ਬਦ ਕਹਿਆ ॥ ਕੁੰਗੂ ਕੀ ਕਾਯਾ ਰਤਨਾਂ ਕੀ ਲਲਤਾ ਅਗਰ ਵਾਸ

ਤਨ ਸਾਸ॥ਅਠ ਸਠ ਤੀਰਥ ਕਾ ਮੁਖ ਟਿੱਕਾ ਤਿਤ ਘਟ ਮੱਤ ਵਿਗਾਸ॥ਓਤ ਮਤੀ ਸਾਲਾਹਣਾ ਸੱਚ ਨਾਮ ਗੁਣ ਤਾਸ ॥ ੧ ॥

ਤਾਂ ਕਾਲੂ ਆਖਿਆ ਇਕ ਸਿੱਧ ਪੀਰ ਹੈਨ ਉਨਾਂਨੂੰ ਸਭ ਸੰਸਾਰ ਜਾਣਦਾ ਹੈ ਉਨਾਂ ਅੱਗੇ ਪੂਜਾ ਚੜ੍ਹਦੀ ਹੈ ਅਤੇ ਲੰਗਰ ਚਲਦੇ ਹੈਨ ਸੁਖੀ ਰਹਿੰਦੇ ਹੈਨ ਉਨਾਂ ਪਿੱਛੇ ਸੰਸਾਰ ਛੁੱਟੇਗਾਕਿ ਨਾਹੀਂ ਤੇ ਓਨਾਂ ਦਾ ਪਰਮੇਸ਼ਰ ਨਾਲ ਭਾਉ ਹੋਵੇਗਾ ਜਾ ਨਾ ਹੋਵੇਗਾ ਤਾਂਸ੍ਰੀਗੁਰੂ ਨਾਨਕ ਜੀ ਕਹਿਆ॥ ਪੂਜ ਲਗੇ ਪੀਰ ਆਖੀਐ ਸਭ ਮਿਲੇ ਸੰਸਾਰ॥ ਨਾਂਉਂ ਸਦਾਇ ਆਪਣਾ ਹੋਵੇ ਸਿੱਧ ਸੁਮਾਰ॥ ਜਾਂ ਪਤ ਲੇਖੈ ਨਾ ਪਵੈ ਤਾਂ ਸੱਭਾ ਪੂਜ ਖੁਆਰ ॥ ੨ ॥ ਤਾਂ ਕਾਲੂ ਪੁੱਛਿਆ ਓਹ ਵਸਤ ਕੌਣ ਹੈ ਜਿਸਕਰਕੇ ਸੰਸਾਰ ਤੇ ਭੀ ਛੁੱਟੀਐ ਇਸਦੀ ਪਰਮੇਸ਼ਰ ਨਾਲ ਰਹਿ ਆਵੇ ਤੇ ਸੰਸਾਰ ਨਾਲ ਭੀ ਤਾਂ ਸ੍ਰੀ ਗੁਰੂ ਜੀ ਕਹਿਆ ਜਿਨਕੋ ਸਤਗੁਰ ਭੇਟਿਆ ਤਿਸ ਮੇਟ ਨ ਸੱਕੇ ਕੋਇ॥ਓਨਾਂ ਅੰਦਰ ਨਾਮ ਨਿਧਾਨ ਹੈ ਨਾਮੋਂ ਪਰਗਟ ਹੋਇ॥ ਨਾਉਂ ਪੂਜੀਐ ਨਾਂਉਂ ਮੰਨੀਐ ਅਖੰਡ ਸਦਾ ਸਚ ਸੋਇ॥੩॥ਤਾਂ ਕਾਲੂ ਆਖਿਆ ਜੇਹੜੇ ਨਾਮ ਨਹੀਂ ਸਿਮਰ ਦੇ ਉਮਰ ਕਿਰਤ ਕਰਦਿਆਂ ਸੰਸਾਰ ਮੇਂ ਗੁਜ਼ਰ ਗਈ ਉਨ੍ਹਾਂ ਦਾ ਦਰਗਾਹ ਮੇਂ ਕਿਆ ਹਾਲ ਹੋਵੇਗਾ ਤਾਂਸ੍ਰੀ ਗੁਰੂਜੀਕਹਿਆ ਖੇਹੂ ਖੇਹ ਰਲਾਈਐ ਤਾਂ ਜੀਉ ਕੇਹਾ ਹੋਇ॥ ਜਲੀਆਂ ਸਭ ਸਿਆਣਪਾਂ ਉੱਠੀ ਚਲਿਆ ਰੋਇ ॥ ਨਾਨਕ ਨਾਮ ਵਿਸਾਰਿਐ ਦਰ ਗਇਐ ਕਿਆ ਹੋਇ॥ ਹੇ ਪਿਤਾ ਜੀ ਜਿਨਾਂ ਨਾਮ ਜਪਿਆ ਨਹੀਂ ਤਿਨਾਂ ਕੋ ਅੱਗੇ ਢੋਈ ਨਹੀਂ ਹੁੰਦੀ ਤਾਂ ਕਾਲੂ ਕਹਿਆ ਬੱਚਾ ਠੀਕ ਹੈ ਪਰ ਹੇ ਬੇਟਾ ਤੂੰ ਮਹਾਂ ਪੁਰਖ ਹੂਆ ਅਤੇ ਅਸਾਂ ਤੈਨੂੰ ਜਾਤੋ ਨਾਹੀਂ ਪਰ ਬੱਚਾ ਸਾਡਾ ਕਿਆ ਹਾਲ ਹੋਵੇਗਾਅਤੇਨਾ ਅਸਾਂ ਪਰਮੇਸ਼ਰ ਦਾ ਨਾਮ ਹੀ ਕਦੀ ਲਿਆ ਹੈ ਤਾਂ ਸ੍ਰੀਗੁਰੂ ਜੀ ਨੇ ਸਹਿਜ ਸੁਭਾਵਕ ਆਖਿਆ

ਹੇ ਪਿਤਾ ਜੀ ਜੋ ਸਾਡਾ ਹਾਲ ਸੋ ਤੁਸਾਡਾ ਹਾਲ ਤਾਂ ਏਹ ਸੁਣਕੇ ਕਾਲੂ ਨੇ ਸ੍ਰੀ ਗੁਰੂ ਨਾਨਕ ਜੀ ਦੇ ਅੱਗੇ ਮੱਥਾ ਟੇਕਿਆ ਤਾਂ ਗੁਰੂ ਨਾਨਕ ਜੀ ਮਾਤਾ ਪਿਤਾ ਉੱਪਰ ਦਿਆਲ ਹੋਏ ਤਾਂ ਲੱਗੇ ਵਾਹਿਗੁਰੂ ਵਾਹਿਗੁਰੂ ਜਪਣ ਤਾਂ ਸ੍ਰੀ ਬਾਬਾ ਜੀ ਕਰਤਾਰਪੁਰ ਵਿਚ ਬੈਠਕਰ ਉਦਾਸੀ ਭੇਖ ਦੂਰ ਕਰਕੇ ਤੇ ਗ੍ਰਿਸਤੀਆਂ ਦਾ ਬਾਨਾ ਪਹਿਰਿਆ ਸੁੰਦਰ ਕੱਪੜੇ ਪਹਿਰੇ ਪਿਤਾ ਜੀ ਕੀ ਆਗਿਆ ਮੰਨਕਰ ਮੰਜੀ ਉੱਪਰ ਬੈਠਕਰ ਸਿੱਖਾਂ ਨੂੰ ਲੱਗੇ ਉਪਦੇਸ਼ ਦੇਵਨ ਔਰ ਬਾਣੀ ਉਚਾਰੀ ਜਿਸ ਬਾਣੀ ਕੋ ਪੜ੍ਹ ਕੇ ਸਿੱਖਾਂ ਦੇ ਮਨ ਵਿੱਚ ਉਜਾਲਾ ਹੋਵੇ ਦਿਨ ਦਿਨ ਸੰਗਤਾਂ ਚਲੀਆਂ ਆਉਣ ਤਾਂ ਸ੍ਰੀ ਗੁਰੂ ਜੀ ਕਾ ਦਰਸ਼ਨ ਕਰਨ ਤੇ ਆਪਣਾ ਉਧਾਰ ਕਰਨ ਅਤੇ ਜੋ ਬਾਣੀ ਉਚਾਰਨ ਕੀਤੀ ਸੋ ਸਿੱਖ ਸੰਗਤ ਨਿਤਾ ਪ੍ਰਤ ਪਾਠ ਕਰਨ ਪ੍ਰਾਤਹਕਾਲ ਇਸ਼ਨਾਨ ਕਰਕੇ ਜਪ ਪੜ੍ਹਨਾਂ ਤੇ ਸੰਧ੍ਯਾ ਵੇਲੇ ਸੋਦਰ ਪੜ੍ਹਨਾ ਫੇਰ ਰਹਿਰਾਸ ਕਾ ਉਚਾਰ ਕਰਨਾ ਫੇਰ ਆਰਤੀ ਸੋਹਿਲਾ ਪੜ੍ਹਨਾ ਅਤੇ ਸਵੇਰੇ ਸਵਾ ਪਹਿਰ ਦਿਨ ਚੜ੍ਹੇ ਆਰਤੀ ਪੜ੍ਹਕੇ ਆਨੰਦ ਪੜ੍ਹਨਾ ਤਾਂ ਪ੍ਰਸਾਦ ਛਕਣਾ ਸੋਦਰ ਸੁਣਕੇ ਦੇਗ ਵਰਤੇ ਅਤੇ ਸਾਧ ਸੰਗਤ ਇਕੱਠੀ ਹੋਵੇ ਤੇ ਗਿਆਨ ਚਰਚਾ ਕਰਨੀ ਅੱਠੀਂ ਪਹਿਰੀਂ ਤੇ ਸ੍ਰੀ ਗੁਰੂ ਜੀ ਕੇ ਮਾਤਾ ਪਿਤਾ ਸੱਤ ਸੰਗਤ ਕਰਨ ਤੇ ਬਾਣੀ ਪੜ੍ਹਨ ਨਿਤਾ ਪ੍ਰਤ ਏਹ ਅੱਭਿਆਸ ਕਰਦੇ ਕਰਦੇ ਪਰਮ ਗਤੀ ਕੇ ਅਧਕਾਰੀ ਹੁਏ ਅਤੇ ਸੱਚ ਖੰਡ ਮੇਂ ਜਾਇ ਬਸੇ ਸ੍ਰੀ ਗੁਰੂ ਜੀ ਕੀਆਂ ਸਰਬ ਕੁਲਾਂ ਕਾ ਉਧਾਰ ਹੂਆ ਔਰ ਦੂਰੋਂ ਦੂਰੋਂ ਸੰਗਤਾਂ ਆਵਨ ਅਤੇ ਦਰਸ਼ਨ ਕਰਨ ਨਾਮ ਕਾ ਜਹਾਜ਼ ਸ੍ਰੀ ਗੁਰੂ ਨਾਨਕ ਜੀ ਸੰਸਾਰ ਮੇਂ ਚਲਾਇਆ ਜੋ ਕੋਈ ਇਸ ਜਹਾਜ਼ ਉੱਪਰ ਅਸਵਾਰੀ ਕਰਤਾ ਹੈ ਸੋਈ ਗਤੀ ਕੋ ਪ੍ਰਾਪਤ ਹੋਵੇ ਤੇ ਸ੍ਰੀ ਗੁਰੂ ਨਾਨਕ ਜੀ ਚਰਨ ਪਾਹੁਲ ਦੇਕਰ ਸਿੱਖਾਂ ਕਉ ਸੱਤ ਨਾਮ ਕਾ ਉਪਦੇਸ਼ ਦੇਵਨ ਨਿਤਾ ਪ੍ਰਤ ਸਿੱਖ ਆਵਨ ਦਰਸ਼ਨ ਕਰਨ ਨਾਮ ਜਪਣ ਤੇ ਮਾਤਾ ਪਿਤਾ ਕਾ ਉਧਾਰ ਕੀਤਾ ॥

## ਆਗੇ ਸਾਖੀ ਸਿੱਧਾਂ ਨਾਲ ਕਰਤਾਰਪੁਰ ਹੋਈ

ਤਾਂ ਭਾਈ ਬਾਲਾ ਕਹੇ ਹੇ ਗੁਰੂ ਅੰਗਦ ਜੀ ਇਕ ਦਿਨ ਸਿੱਧਾਂ ਦੀ ਮੰਡਲੀ ਵਿਚ ਬੈਠਿਆਂ ਗੋਰਖ ਨੇ ਕਹਾ ਹੇ ਸਿੱਧੋ ਜਤੀਓ ਇਕ ਮਾਤ ਲੋਕ ਵਿਚ ਨਾਨਕ ਤਪਾ ਹੋਯਾ ਹੈ ਉਸਨੇ ਸੰਪੂਰਨ ਸਾਧ ਹਿੰਦੂ ਮੁਸਲਮਾਨ ਸਭ ਜਿੱਤੇ ਹੈਨ ਅਤੇ ਕਿਸੇ ਸਾਧ ਨੇ ਉਨ ਕੋ ਨਹੀਂ ਰੋਕਿਆ ਤਾਂ ਸਿੱਧਾਂ ਕਹਿਆ ਚਲੋ ਗੁਰੂ ਜੀ ਇੱਕ ਵਾਰ ਇਕੱਠੇ ਹੋਇ ਕਰ ਉਨ ਕੋ ਪੁੱਛੀਏ ਅਤੇ ਕੋਈ ਐਸੀ ਤਰਹ ਕਰੀਏ ਜਿਸ ਤਰਹ ਨਾਲ ਓਹ ਝੂਠੇ ਹੋ ਜਾਵਨ ਜਦ ਏਹ ਕੌਂਸਲ ਮੰਡਲੀ ਵਿਚ ਹੋਈ ਤਾਂ ਮੰਗਲਨਾਥ ਨੇ ਕਹਿਆ ਗੁਰੂ ਜੀ ਅੱਗੇ ਨਾਨਕ ਤਪਾ ਹੈ ਆਪ ਸਭ ਕੁਛ ਜਾਨਤੇ ਹੋ ਪਰ ਸਿੱਧ ਹੰਕਾਰ ਕੇ ਭਰੇ ਹੁਏ ਸਭ ਇਕੱਠੇ ਹੋਇ ਕਰ ਕਰਤਾਰ ਪੁਰ ਵਿੱਚ ਆਇ ਪਰਾਪਤ ਹੁਏ ਅੱਗੇ ਗੁਰੂ ਨਾਨਕ ਜੀ ਮੰਜੀ ਉੱਪਰ ਬੈਠੇ ਹੈਨ ਤਾਂ ਸਿੱਧਾਂ ਆਇ ਕੇ ਆਦੇਸ ਆਦੇਸ ਕੀਤੀ ਤਾਂ ਗੁਰੂ ਜੀ ਕਹਾ ਆਓ ਸਿੱਧੋ ਜਤੀਓ ਤਪੀਓ ਆਦੇਸ ਨਿਰੰਕਾਰ ਜੀ ਕੋ ਆਦੇਸ ਆਈਏ ਬੈਠੀਏ ਜੀ ਤਾਂ ਸਿੱਧਾਂ ਬੈਠਕਰ ਬਹੁਤ ਚਰਚਾ ਕੀਤੀ ਤਾਂ ਫੇਰ ਕਹਿਓਨੇ ਗੁਰੂ ਜੀ ਸਾਨੂੰ ਕੁਛ ਕਰਾਮਾਤ ਦਿਖਾਓ

ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਕਰਾਮਾਤ ਤਾਂ ਨਾਮ ਕਹਿਰ ਦਾ ਹੈ ਤਾਂ ਸਿੱਧਾਂ ਕਹਿਆ ਗੁਰੂ ਜੀ ਅਸੀ ਲੁਕਨੇ ਹਾਂ ਤੁਸੀ ਸਾਨੂੰ ਲੱਭੋ ਅਤੇ ਫੇਰ ਤੁਸਾਂ ਲੁਕਣਾ ਤੇ ਅਸੀ ਲੱਭਾਂਗੇ ਤਾਂ ਸਿਧ ਸਭ ਜਾਇ ਲੁਕੇ ਕੋਈ ਪਤਾਲ ਕੋਈ ਅਕਾਸ਼ ਸੋ ਗੁਰੂ ਜੀ ਸੱਤ ਨਾਮ ਕਹਿਕਰ ਜਿਉਂ ਪੌਲ ਕੋ ਖਿਚਿਆ ਸਭ ਖਿਚੇ ਆਏ ਤਾਂ ਗੋਰਖ ਪਤਾਲਾਂ ਵਿੱਚ ਜਾਇਕੇ ਮੱਛਰ ਦਾ ਰੂਪ ਧਾਰ ਬੈਠਾ ਤਾਂ ਸ੍ਰੀ ਗੁਰੂ ਜੀ ਐਸਾ ਕੀਤਾ ਜੋ ਜਿਸ ਪੱਥਰ ਵਿੱਚ ਲੁਕਿਆ ਸੀ ਉਸਦੇ ਸਮੇਤ ਚੁੱਕਿਆ ਚਲਿਆ ਆਯਾ ਤਾਂ ਬਹੁਤ ਸ਼ਰਮਿੰਦਾ ਹੂਆ ਤਾਂ ਫੇਰ ਸਿੱਧਾਂ ਕੀ ਕੀਤਾ ਕੋਈ ਸ਼ੇਰ ਬਣਿਆ ਕੋਈ ਬਘਿਆੜ ਬਣਿਆਂ ਅਤੇ ਉੱਤੇ ਚੜ੍ਹ ਕਰ ਅਕਾਸ਼ ਵਿੱਚ ਜਾਇ ਕੇ ਪੱਥਰਾਂ ਦੀ ਬਰਖਾ ਕਰਨ ਲੱਗੇ ਤਾਂ ਸ੍ਰੀ ਗੁਰੂ ਜੀ ਕਹਿਆ ਉਠ ਭਾਈ ਬਾਲਾ ਉੱਠਕੇ ਲਾਠੀ ਪਕੜ ਕੇ ਉਦਾਲੇ ਡੇਰੇ ਦੇ ਰਾਮ ਦੇ ਨਾਮ ਦੀ ਕਾਰ ਦੇਹੁ ਤਾਂ ਫੇਰ ਮੈਂ ਉਠਕੇ ਸਾਰੇ ਡੇਰੇ ਉਦਾਲੇ ਰਾਮ ਦੀ ਕਾਰ ਕਰ ਦਿੱਤੀ ਤਾਂ ਜੋ ਕੁਝ ਸਾਧ ਆਪਣੀ ਸ਼ਕਤ ਕਰਨ ਪੱਥਰ ਮਾਰਨ ਜੋ ਹੋਰ ਕਈ ਤਰਹ ਦੀ ਬਰਖਾ ਕਰਨ ਓਹ ਕਾਰ ਥੀਂ ਬਾਹਰ ਪਵੇ ਅਤੇ ਸਾਰਾ ਜ਼ੋਰ ਸਿੱਧਾਂ ਲਾਇਆ ਪਰ ਇਕ ਪੇਸ਼ ਨਾ ਗਈ ਓੜਕ ਨੂੰ ਝਖ ਮਾਰ ਰਹੇ ਤੇ ਸ਼ਰਮਿੰਦੇ ਹੋਇਕੇ ਆਇ ਪੈਰੀਂ ਪਏ ਅਤੇ ਕਹਿਓਨੇ ਹੇ ਤਪਾ ਜੀ ਅਸੀ ਭੁੱਲੇ ਹਾਂ ਸਾਨੂੰ ਮਾਫ਼ ਕਰੋ ਤਾਂ ਸ੍ਰੀ ਗੁਰੂ ਜੀ ਕਹਿਆ ਸੁਣੋਂ ਸਿੱਧੋ ਜਤੀਓ ਤਪੀਓ ਅਬ ਹਮ ਲੁਕਤੇ ਹਾਂ ਤੁਮ ਹਮਕੋ ਲੱਭੋ ਜੀ ਜੇਕਰ ਧੁਆਨੂੰ ਮੈਂ ਨਾ ਲੱਭਾਂ ਤਾਂ ਭਾਈ ਬਾਲਾ ਆਪ ਨੇ ਇਕ ਟਕਾ ਰੱਖਕੇ ਅਰਦਾਸ ਕਰਨੀ ਤਾਂ ਅਸੀ ਹਾਜ਼ਰ ਹੋ ਜਾਵਾਂਗੇ ਤਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਤੱਤਾਂ ਨਾਲ ਤੱਤ ਮਿਲਾਇ ਦਿੱਤੇ ਅਤੇ ਚੇਤਨ ਸੱਤਾ ਉਸ ਨਿਰੰਕਾਰ ਕੀ ਸੱਤਾ ਮੇਂ ਲੀਨ ਕਰ ਦਿੱਤੀ ਤਾਂ ਲਗੇ ਸਿੱਧ ਸ੍ਰੀ ਗੁਰੂ ਜੀ ਕਉ ਢੂੰਡਣ ਸਾਰੇ ਅਕਾਸ਼ ਪਤਾਲ ਦੇਖ ਰਹੇ ਸ੍ਰੀ ਗੁਰੂ ਨਾਨਕ ਜੀ ਕਹੀਂ ਨਾ ਨਜ਼ਰੀ ਪਏ ਬਤੇਰਾ ਹੀ ਟੱਕਰਾਂ ਮਾਰ ਰਹੇ ਓੜਕ ਸ਼ਰਮਿੰਦੇ ਹੋਕਰ ਆਇਕਰ ਭਾਈ ਬਾਲੇ ਕਉ ਆਖਣ ਲੱਗੇ ਹੇ ਸੰਤ ਰੂਪ ਭਾਈ ਬਾਲਾ ਤੇਰੇ ਮੇਂ ਅਤੇ ਸ੍ਰੀ ਗੁਰੂ ਨਾਨਕ ਜੀ ਵਿੱਚ ਭਰਮ ਭੇਦ ਕੋਈ ਨਾਹੀਂ ਅਤੇ ਹੁਣ ਤੂੰ ਗੁਰੂ ਜੀ ਕੋ ਢੂੰਡ ਹਮਾਰੇ ਤਾਈਂ ਤੋ ਕਹੀਂ ਨਾਹੀਂ ਲਭਦੇ ਤਾਂ ਭਾਈ ਬਾਲੇ ਆਖਿਆ ਭਾਈ ਗੁਰੂ ਨਾਨਕ ਜੀ ਕਾ ਤੋ ਅੰਤ ਨਹੀਂ ਪਾਯਾ ਜਾਤਾ ਪਰ ਜੇ ਤੁਸਾਂ ਲੱਭਣਾ ਹੈ ਤਾਂ ਏਹ ਕੰਮ ਕਰੋ ਜੋ ਹੱਥ ਜੋੜਕਰ ਬੇਨਤੀ ਕਰੋ ਤੇ ਟਕਾ ਰੱਖ ਕੇ ਅਰਦਾਸ ਕਰੋ ਤਾਂ ਸਿੱਧਾਂ ਏਹੋ ਕੰਮ ਕੀਤਾ ਹੱਥ ਜੋੜ ਕੇ ਅਰਦਾਸ ਕੀਤੀ ਜਾਂ ਧਿਆਨ ਕੀਤਾ ਤਾਂ ਸ੍ਰੀ ਗੁਰੂ ਨਾਨਕ ਜੀ ਓਸੇ ਜਗਾਂ ਆਪਨੇ ਆਸਣ ਉੱਪਰ ਬੈਠੇ ਹੈਨ ਜਾਂ ਸਿੱਧਾਂ ਦੇਖਿਆ ਤਾਂ ਗੁਰੂ ਜੀ ਬੈਠੇ ਏਹ ਕੌਤਕ ਦੇਖਕੇ ਸਿੱਧਾਂ ਮੱਥਾ ਟੇਕਿਆ ਤੇ ਕਹਿਓਨੇ ਧੰਨ ਹੇ ਨਾਨਕ ਨਿਰੰਕਾਰੀ ਤੇਰੇ ਮੇਂ ਤੇ ਪਰਮੇਸ਼ਰ ਮੇਂ ਭੇਦ ਕੋਈ ਨਾਹੀਂ ਅਤੇ ਓਸ ਦਿਨ ਓਥੇ ਬੜੀ ਅੰਧੇਰੀ ਵੱਗੀ ਸੀ ਤੇ ਸੈਂਕੜੇ ਹੀ ਪੰਛੀ ਮਰ ਗਏ ਹੈਸਨ ਤਾਂ ਗੁਰੂ ਜੀ ਮਨ ਮੇਂ ਬੜਾ ਤਰਸ ਖਾਧਾ ਤੇ ਕਹਿਓਨੇ ਕਿ ਏਹ ਪੰਛੀ ਬਿਚਾਰੇ ਮੁਫ਼ਤ ਮਰ ਗਏ ਤਾਂ ਸੱਤ ਨਾਮ ਕਹਿਕਰ ਕਹਾ ਉਡ ਜਾਓ ਪੰਛੀਓ ਤਾਂ ਪੰਛੀ ਸਭ ਉਡ ਗਏ ਤੇ ਪਿੱਛੋਂ ਸ੍ਰੀ ਗੁਰੂ ਸਾਹਿਬ ਮਨ ਮੇਂ ਬੜਾ ਭੈ ਕੀਤਾ

ਤੇ ਕਹਾ ਮੈਂ ਕੌਣ ਕੀਟ ਹਾਂ ਜੋ ਨਿਰੰਕਾਰ ਜੀ ਕੇ ਭਾਣੇ ਕੋ ਮੋੜਿਆ ਏਹ ਸਮਝਕਰ ਬੜੇ ਦੁਖੀ ਹੋਏ ਆਪਣੇ ਸਰੀਰ ਕੋ ਜਲ ਕਰਕੇ ਪੂਰਨ ਕੀਆ ਸੁਆਸਾਂ ਕੋ ਪੌਣ ਮੇਂ ਮਿਲਾਯਾ ਤੇ ਸਰੀਰ ਕੋ ਬੜਾ ਖੇਦ ਕੀਆ ਜਬ ਐਸੀ ਸਾਸਨਾ ਕਰੀ ਤੇ ਦੇਖ ਕਰ ਨਿਰੰਕਾਰ ਜੀ ਪ੍ਰਤੱਖ ਹੋਏ ਤਾਂ ਸ੍ਰੀ ਗੁਰੂ ਨਾਨਕ ਜੀ ਕੇ ਸਰੀਰ ਕੋ ਸਾਬਤ ਕਰਕੇ ਕਹਾ ਹੇ ਨਾਨਕ ਤੂੰ ਸਰੀਰ ਕੋ ਕਿਉਂ ਦੁਖ ਦੇਤਾ ਹੈਂ ਜੋ ਮੇਰੀ ਮਰਜ਼ੀ ਹੈ ਤਾਂ ਤੇਰੇ ਸਰੀਰ ਮੇਂ ਪ੍ਰਵੇਸ਼ ਕਰਕੇ ਕਾਰਜ ਕੋ ਕਰਤਾ ਹੂੰ ਤੂੰ ਇਸ ਬਾਤ ਕੀ ਚਿੰਤਾ ਮਤ ਕਰ ਮਾਰਨਾ ਔਰ ਜੀਵਾਵਨਾ ਏਹ ਸਭ ਕੁਛ ਮੇਰੇ ਹੀ ਹੱਥ ਹੈ ਤੂੰ ਸਰੀਰ ਕੋ ਦੁਖ ਦੇਤਾ ਹੈਂ ਸੋ ਮੇਰੇ ਸਰੀਰ ਕੋ ਕਸ਼ਟ ਆਉਂਦਾ ਹੈ ਤਾਂ ਸ੍ਰੀ ਗੁਰੂ ਜੀ ਕਹਿਣੇ ਲਗੇ ਹੇ ਨਿਰੰਕਾਰ ਜੀ ਹੇ ਅਕਾਲ ਖੁਰਖ ਜੀ ਮੇਰੀ ਕਿਆ ਮਜਾਲ ਹੈ ਜੋ ਮੈਂ ਸਰੀਰ ਕੋ ਦੁਖ ਦੇਵਾਂ ਤਾਂ ਨਿਰੰਕਾਰ ਜੀ ਕਹਿਆ ਹੇ ਨਾਨਕ ਜੋ ਮੈਂ ਹਾਂ ਸੋ ਤੂੰ ਹੈਂ ਔਰ ਤੇਰੇ ਮੇਰੇ ਮੇਂ ਕੁਛ ਭੇਦ ਨਹੀਂ ਜੋ ਮੇਰੇ ਚਿਤ ਦਾ ਫੁਰਨਾ ਹੈ ਸੋ ਮੇਰੇ ਪਿਆਰਿਆਂ ਭਗਤਾਂ ਦੇ ਅੰਤਹ ਕਰਣ ਮੇਂ ਪ੍ਰਵੇਸ਼ ਕਰਕੇ ਕਾਰਜ ਹੋਤੇ ਹੈਨ ਅਤੇ ਜੇਕਰ ਕਹੋ ਕਿ ਮਾੜਾ ਕੰਮ ਅ ਸਾਂ ਕੀਤਾ ਹੈ ਨਹੀਂ ਸਬ ਕੰਮ ਮੈਂ ਹੀ ਕਰ ਰਹਿਆ ਹਾਂ ਤੂੰ ਚਿੰਤਾ ਨਾ ਕਰ ਅਤੇ ਜੋ ਕੰਮ ਅੱਜ ਤੋਂ ਲੈਕਰ ਤੂੰ ਕਰੇਂਗਾ ਸੋ ਮੈਨੂੰ ਮਨਜ਼ੂਰ ਹੈ ਮੈਂ ਤਿਵੈਂ ਹੀ ਮੰਨਾਗਾ ਅਤੇ ਤੇਰੇ ਤਾਈਂ ਮੈਂ ਸਿਦਕ ਤੇ ਸਬੂਰੀ ਦਾ ਸਿਰੋ ਪਾਉ ਦਿੱਤਾ ਹੈ ਸੋ ਤੂੰ ਸੰਸਾਰ ਕੇ ਲੋਕਾਂ ਕਾ ਉਧਾਰ ਕਰ ਸੱਤਨਾਮ ਕਾ ਉਪਦੇਸ਼ ਦੇਕਰ ਪਤਿਤ ਜੋ ਕਲਜੁਗੀ ਜੀਵ ਹੈਨ ਤਿਨਾਂ ਦਾ ਉਧਾਰ ਕਰ ਜੋ ਤੇਰਾ ਬਚਨ ਮੰਨੇਗਾ ਔਰ ਤੇਰੀ ਬਾਣੀ ਪੜ੍ਹੇਗਾ ਤੇਰੀ ਸਿੱਖੀ ਵਿਖੇ ਸਿਦਕ ਰੱਖੇਗਾ ਉਸ ਜੀਵ ਕੋ ਮੈਂ ਆਪਨੀ ਪੁਰੀ ਵਿੱਚ ਨਿਵਾਸ ਦੇਵਾਂਗਾ ਤੇ ਜੀਵਨ ਮੁਕਤ ਹੋਵਨਗੇ ਅਤੇ ਤੇਰੇ ਨਾਮ ਦੇ ਆਸਰੇ ਕਈ ਕੋਟ ਜੀਵ ਉਧਰਨਗੇ ਜਾਂ ਏਹ ਬਚਨ ਸ੍ਰੀ ਨਿਰੰਕਾਰ ਜੀ ਕੀਤਾ ਤਾਂ ਸ੍ਰੀ ਨਾਨਕ ਜੀ ਮੱਥਾ ਟੇਕਿਆ ਤਾਂ ਨਿਰੰਕਾਰ ਜੀ ਅੰਤਰ ਧਿਆਨ ਹੋਏ॥ ਅਤੇ ਸ੍ਰੀ ਬਾਬਾ ਜੀ ਕਹਿਣ ਲੱਗੇ ਭਾਈ ਬਾਲਾ ਜੋ ਸਿੱਖ ਸੰਗਤ ਆਵੇ ਉਸਨੂੰ ਲੰਗਰ ਥੀਂ ਪ੍ਰਸਾਦ ਛਕਾਵਣਾਂ ਅਤੇ ਜਿਸ ਵਖਤ ਪ੍ਰਾਤਹਕਾਲ ਹੋਵੇ ਸਭ ਸਿਖ ਇਸ਼ਨਾਨ ਕਰਨ ਤੇ ਫੇਰ ਜਪਜੀ ਸਾਹਿਬ ਕਾ ਪਾਠ ਕਰਣ ਅਤੇ ਸੁਣਨ ਫੇਰ ਲੰਗਰ ਵਰਤੇ ਜਾਂ ਤੀਸਰਾ ਪਹਿਰ ਹੋਵੇ ਤਾਂ ਸੰਗਤ ਦਾ ਦਰਬਾਰ ਲੱਗੇ ਤੇ ਰਾਗੀ ਸ਼ਬਦ ਦਾ ਉਚਾਰ ਕਰਨ ਫੇਰ ਰਹਿਰਾਸ ਸੋਦਰ ਦਾ ਪਾਠ ਹੋਕੇ ਆਰਤੀ ਹੋਵੇ ਫੇਰ ਅਰਦਾਸ ਕਰਕੇ ਆਪੋ ਆਪਣੇ ਅਸਥਾਨ ਕੋ ਜਾਵਣ ਏਹ ਨੇਮ ਨਿਤਾ ਪਰਤਿ ਧਰਮਸਾਲ ਮੇਂ ਹੋਵੇ ਤਾਂ ਦਿਨੋ ਦਿਨ ਏਸੇ ਤਰਾਂ ਹੋਵੇ ਤਾਂ ਸ੍ਰੀ ਗੁਰੂ ਜੀ ਸ੍ਰਬੱਤ ਕੋ ਨਿਹਾਲ ਕਰਨ॥ ਬੋਲਹੁ ਭਾਈ ਜੀ ਵਾਹਿਗੁਰੂ

## ਸਾਖੀ ਅਬਦੁਲਰਹਿਮਾਨ ਨਾਲ

ਤਾਂ ਬਾਲਾ ਕਹੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਸ੍ਰੀ ਗੁਰੂ ਨਾਨਕ ਜੀ ਕਰਤਾਰਪੁਰ ਦੇ ਵਿੱਚ ਸਿੱਖਾਂ ਦਾ ਉਧਾਰ ਕਰਨ ਵਾਸਤੇ ਕਹਿਣ ਲੱਗੇ ਚਲੋ ਭਾਈ ਬਾਲਾ ਹੁਣ ਕਰਤਾਰਪੁਰ ਤੋਂ ਚਲੀਏ ਇਸਤਰਾਂ ਅਨੇਕ ਜੀਵਾਂ ਦਾ ਭਲਾ ਕਰਦੇ ਕਰਦੇ ਇੱਕ ਦਿਨ ਜੋ ਆਏ ਤਾਂ ਤੁਰਕਿਸਤਾਨ

ਦੇ ਵਿੱਚ ਆਏ ਤਾਂ ਇਕ ਫ਼ਕੀਰ ਅਬਦੁਲਰਹਿਮਾਨ ਉਸ ਮੁਲਕ ਵਿਚ ਪੀਰ ਸਦਾਉਂਦਾ ਸੀ ਤਾਂ ਇਕ ਦਿਨ ਉਬਾਰੇਖ਼ਾਂ ਪਠਾਣ ਅਬਦੁਲਰਹਿਮਾਨ ਦੇ ਪਾਸ ਗਿਆ ਤੇ ਜਾਇਕਰ ਬੈਠਾ ਅਤੇ ਫ਼ਕੀਰਾਂ ਦੀਆਂ ਬਾਤਾਂ ਚਲੀਆਂ ਤਾਂ ਉਬਾਰੇਖ਼ਾਂ ਨੇ ਸ੍ਰੀ ਗੁਰੂ ਨਾਨਕ ਜੀ ਦੀ ਤਾਰੀਫ਼ ਕੀਤੀ ਤਾਂ ਅਬਦੁਲਰਹਿਮਾਨ ਨੇ ਜਾਂ ਨਾਨਕ ਜੀ ਕਾ ਨਾਮ ਸੁਣਿਆਂ ਤਾਂ ਬੜਾ ਗ਼ੁੱਸਾ ਖਾਧਾ ਅਤੇ ਕਹਿਣ ਲੱਗਾ ਕਿਆ ਹਿੰਦੂ ਦੀ ਤਾਰੀਫ਼ ਕਰਦਾ ਹੈਂ ਉਠਾਇਕਰ ਦੂਰ ਕਰ ਦੇਵਾਂਗੇ ਤਾਂ ਪਠਾਣ ਨੇ ਕਹਾ ਕਿਸ ਕੋ ਉਠਾਇ ਦੇਵੋਗੇ ਤਾਂ ਸ਼ੇਖ਼ ਨੇ ਕਹਾ ਜਿਸਕੀ ਤਾਰੀਫ਼ ਕਰਦਾ ਹੈਂ ਤਾਂ ਪਠਾਣ ਨੇ ਕਹਾ ਖ਼ੁਦਾਇ ਕੋ ਉਠਾਇ ਦੇਵੋਗੇ ਓਹ ਤੇ ਬਜਿਨਸ ਖ਼ੁਦਾਇ ਹੈ ਤਾਂ ਸ਼ੇਖ਼ ਨੇ ਕਹਾ ਕਿਆ ਹਿੰਦੂ ਕੀ ਤਾਰੀਫ਼ ਕਰਦਾ ਹੈਂ ਔਰ ਹਿੰਦੂ ਕੋ ਖ਼ੁਦਾਇ ਆਖਦਾ ਹੈਂ ਤਾਂ ਪਠਾਣ ਨੇ ਕਹਿਆ ਸ਼ੇਖ਼ ਜੀ ਓਹ ਹਿੰਦੂ ਮੁਸਲਮਾਨ ਦੋਨੋਂ ਸੇ ਫ਼ਾਰਗ਼ ਹੈ ਐਨ ਖ਼ੁਦਾਇ ਦੀ ਸੂਰਤ ਹੈ ਅਤੇ ਆਪ ਲਾਜ਼ਮ ਹੋਵੋਗੇ ਜੋ ਕਹਿਤੇ ਹੋ ਉਠਾਇ ਦੇਵਾਂਗੇ ਅਤੇ ਅਬਦੁਲਰਹਿਮਾਨ ਨੇ ਬਹੁਤ ਗ਼ੁੱਸਾ ਖਾਧਾ ਪਰ ਪਠਾਣ ਨੂੰ ਕੁਛ ਕਹਿ ਨਾ ਸਕਿਆ ਜਦ ਅਗਲਾ ਦਿਨ ਹੋਯਾ ਤਾਂ ਉਬਾਰੇਖ਼ਾਂ ਇਕ ਰੇਜ਼ਾ ਬਾਫ਼ਤੇ ਦਾ ਸੋਲਾਂ ਗਜ਼ਾਂ ਦਾ ਲੈਕਰ ਸ੍ਰੀ ਗੁਰੂ ਜੀ ਦੇ ਅੱਗੇ ਆਣ ਰੱਖਿਆ ਤਾਂ ਸ੍ਰੀ ਗੁਰੂ ਜੀ ਦੇ ਚਰਨਾਂ ਤੇ ਹੱਥ ਰੱਖੇ ਤੇ ਫੇਰ ਆਪਨੇ ਮੂੰਹ ਉੱਪਰ ਫੇਰਿਆ ਤਾਂ ਸ੍ਰੀ ਗੁਰੂ ਨਾਨਕ ਜੀ ਕਹਾ ਮੀਆਂ ਤੇਰਾ ਪਰਮੇਸ਼ਰ ਭਲਾ ਕਰੇ ਆਪਣੇ ਨਾਮ ਦੀ ਮਿਹਰ ਕਰੇ ਮੀਆਂ ਅਸੀ ਫ਼ਕੀਰ ਹਾਂ ਸਾਨੂੰ ਐਸੇ ਐਸੇ ਚੰਗੇ ਕੱਪੜੇ ਨਹੀਂ ਲੋੜੀਦੇ ਏਹ ਸਾਨੂੰ ਪਹੁੰਚ ਗਿਆ ਹੈ ਅਸੀ ਤੇਰੇ ਪਰ ਖ਼ੁਸ਼ੀ ਹਾਂ ਏਹ ਤੁਸੀ ਪਹਿਨੋਂ ਤਾਂ ਉਬਾਰੇਖ਼ਾਂ ਨੇ ਕਹਾ ਮੇਰੇ ਕੋ ਖ਼ੁਦਾਇ ਤੇ ਬਖ਼ਸ਼ਾਵੇ ਤੇ ਮਰਵਾਵੇ ਨਹੀਂ ਏਹ ਰੇਜਾ ਤੁਮਾਰੀ ਅਨਾਇਤ ਹੂਆ ਹੈ ਅਰ ਤੁਮਾਰਾਂ ਹੈ ਤੁਸੀ ਲੇਵੌ ਤਾਂ ਸ੍ਰੀ ਬਾਬੇ ਜੀ ਕਹਾ ਮੀਆਂ ਤੁਮਾਰੀ ਮਰਜ਼ੀ ਦਰਜ਼ੀ ਪਾਸੋਂ ਦੋਇ ਚਾਦਰਾਂ ਸਿਵਾਓ ਤਾਂ ਉਬਾਰੇਖ਼ਾਂ ਦੋਇ ਚਾਦਰਾਂ ਜਾਇਕੈ ਬਣਵਾਇ ਲਿਆਯਾ ਤਾਂ ਇਕ ਚਾਦਰ ਸ੍ਰੀ ਬਾਬੇ ਜੀ ਆਪ ਲੀਤੀ ਤੇ ਦੂਸਰੀ ਚਾਦਰ ਬਾਲੇ ਕਉ ਦਿੱਤੀ ਤਾਂ ਪਠਾਣ ਨੇ ਕਹਾ ਆਜ ਮੈਂ ਨਿਹਾਲ ਹੂਆ ਹਾਂ ਕਿਉਂ ਜੋ ਇਹ ਰੇਜ਼ਾ ਅੱਜ ਖ਼ੁਦਾਇ ਪਹਿਨਿਆ ਹੈ॥

ਤਾਂ ਸ੍ਰੀ ਗੁਰੂ ਜੀ ਕਹਾ ਕਹੁ ਮੀਆਂ ਜੀ ਸ਼ੇਖ਼ ਅਬਦੁਲਰਹਿਮਾਨ ਦੀ ਕਿਆ ਖ਼ਬਰ ਹੈ ਤਾਂ ਖ਼ਾਂ ਨੇ ਕਹਾ ਤਪਾ ਜੀ ਆਪ ਕੋ ਸਬ ਕੁਛ ਰੌਸ਼ਨ ਹੈ ਤਾਂ ਗੁਰੂ ਜੀ ਕਹਾ ਸ਼ੇਖ਼ ਸਾਡੇ ਉਪਰ ਖ਼ਫ਼ਾ ਹੈ ਤਾਂ ਪਠਾਣ ਨੇ ਕਹਾ ਤਪਾ ਜੀ ਓਹ ਫ਼ਕੀਰ ਕਹਾਂਵਦਾ ਹੈ ਪਰ ਫ਼ਕੀਰੀ ਦੂਰ ਹੈ ਤਾਂ ਸ੍ਰੀ ਗੁਰੂ ਜੀ ਨੇ ਕਹਾ ਹੇ ਖ਼ਾਂ ਜੀ ਤੁਸੀ ਸੱਚ ਕਹਿਤੇ ਹੋ ਪਰ ਕਿਆ ਕਹਿੰਦਾ ਸੀ ਤਾਂ ਉਬਾਰੇਖ਼ਾਂ ਨੇ ਕਹਿਆ ਜੀ ਜੋ ਉਸਨੇ ਕਹਿਆ ਹੈ ਸੋ ਮੈਂ ਨਹੀਂ ਕਹਿ ਸਕਦਾ ਤਾਂ ਗੁਰੂ ਜੀ ਕਹਾ ਨਿਸੰਗ ਕਹੋ ਤਾਂ ਖ਼ਾਂ ਨੇ ਕਹਾ ਹੇ ਤਪਾ ਜੀ ਓਹ ਕਹਿਤਾ ਹੈ ਜੋ ਹਿੰਦੂ ਕੀ ਕਜ਼ਾ ਤਾਰੀਫ਼ ਕਰਦਾ ਹੈਂ ਤਾਂ ਮੈਂ ਕਹਿਆ ਸ੍ਰੀ ਨਾਨਕ ਜੀ ਹਿੰਦੂ ਮੁਸਲਮਾਨ ਦੋਨੋਂ ਸੇ ਫ਼ਾਰਗ਼ ਹੈ ਐਨ ਖ਼ੁਦਾਇ ਕੀ ਸੂਰਤ ਹੈ ਤਾਂ ਸ਼ੇਖ਼ ਨੇ ਗ਼ੁੱਸਾ ਖਾਧਾ ਪਰ ਵੱਸ ਕੁਛ ਚੱਲੇ ਨਾਹੀਂ ਅਤੇ ਹੋਰ ਕਹਿਓਸ ਕਿ ਉਠਾਇ ਕਰ ਦੂਰ ਕਰ ਦੇਵਾਂਗੇ ਤਾਂ ਮੈਂ ਕਹਾ ਵੁਹ ਤਾਂ ਖ਼ੁਦਾਇ ਹੈ ਕਿਸ ਕੋ ਉਠਾਇ ਦੇਵੇਂਗਾ ਜਾਂ ਏਹ ਉਬਾਰੇਖਾਂ

ਸੁਣਾਈ ਤਾਂ ਆਖਿਓਸ ਚਲੋ ਭਾਈ ਬਾਲਾ ਸ਼ੇਖ਼ ਦੀ ਵੀ ਫੂਕਣੀ ਲਾਹ ਆਵੀਏ ਤਾਂ ਮੈਂ ਆਖਿਆ
ਚਲੋ ਗੁਰੂ ਜੀ ਤਾਂ ਖ਼ਾਂ ਨੇ ਕਹਾ ਮੈਂ ਭੀ ਨਾਲ ਚੱਲਾਂ ਤਾਂ ਗੁਰੂ ਜੀ ਕਹਿਆ ਖ਼ਾਂ ਜੀ ਤੁਮ ਅੱਗੇ ਚਲੋ
ਹਮ ਭੀ ਆਤੇ ਹਾਂ ਤਾਂ ਖ਼ਾਂ ਨੇ ਕਹਾ ਤਪਾ ਜੀ ਮੇਰੇ ਕੋ ਕੁਛ ਉਸ ਕਾ ਡਰ ਨਹੀਂ ਤਾਂ ਗੁਰੂ ਜੀ ਕਹਾ
ਡਰ ਤੋ ਨਹੀਂ ਪਰ ਫ਼ਕੀਰੀ ਕਾ ਪੈਵੰਦ ਏਹ ਅਦਬ ਹੈ ਤਾਂ ਖ਼ਾਂ ਨੇ ਕਹਾ ਤਪਾ ਜੀ ਏਹ ਬਖ਼ਸ਼ਸ਼
ਖ਼ੁਦਾਇ ਨੇ ਆਪ ਕੋ ਹੀ ਕਰੀ ਹੈ ਤਾਂ ਉਬਾਰੇ ਖ਼ਾਂ ਅੱਗੇ ਗਿਆ ਤੇ ਬਾਬਾ ਜੀ ਅਤੇ ਮੈਂ ਦੋਵੇਂ ਪਿਛੋਂ
ਗਏ ਤਾਂ ਅੱਗੇ ਸ਼ੇਖ਼ ਅਬਦੁਲ ਰਹਿਮਾਨ ਪਾਲਕੀ ਵਿਚ ਅਸਵਾਰ ਹੋ ਕਰ ਚੱਲਿਆ ਸੀ ਤਾਂ ਲੋਕਾਂ
ਆਖਿਆ ਸ਼ੇਖ਼ ਜੀ ਨਾਨਕ ਤਪਾ ਆਯਾ ਹੈ ਤਾਂ ਸ਼ੇਖ਼ ਜੀ ਅਸਵਾਰੀ ਛੋਡ ਦਿੱਤੀ ਤੇ ਗੁਰੂ ਜੀ ਕੀ
ਭੇਟਾ ਕੀਤੀ ਅਤੇ ਸ਼ੇਖ਼ ਨੇ ਦਸਤ ਬੋਸੀ ਲੀਤੀ ਤੇ ਮੁੱਖੋਂ ਕਹਿਓਸ ਤਪਾ ਜੀ ਖ਼ੈਰ ਹੈ ਤਾਂ ਗੁਰੂ ਜੀ
ਕਹਾ ਸ਼ੇਖ਼ ਜੀ ਖ਼ੈਰ ਹੈ ਪਰ ਨਹੀਂ ਖ਼ੈਰ ਤਾਂ ਸ਼ੇਖ਼ ਨੇ ਕਹਾ ਤਪਾ ਜੀ ਯਿਹ ਆਪਨੇ ਕਿਆ ਕਹਾ ਹੈ
ਤਾਂ ਗੁਰੂ ਜੀ ਕਹਾ ਸ਼ੇਖ਼ ਜ਼ੀ ਖ਼ੈਰ ਇਸ ਵਾਸਤੇ ਨਹੀਂ ਜੋ ਆਪ ਕਹਿਤੇ ਹੋ ਜੋ ਉਠਾਇ ਕਰ ਦੂਰ
ਕਰ ਦੇਵਾਂਗੇ ਆਪ ਕੀ ਹਮਨੇ ਕਉਨ ਸੀ ਜਗਹ ਮੱਲੀ ਹੈ ਜੋ ਛੁਡਾਇ ਲੇਓਗੇ ਤਾਂ ਸ਼ੇਖ਼ ਨੇ
ਕਹਾ ਕੌਨ ਕਹਿੰਦਾ ਹੈ ਤਾਂ ਗੁਰੂ ਜੀ ਨੇ ਕਹਾ ਤੁਮ ਹੀ ਕਹਿਤੇ ਹੋ ਤਾਂ ਸੇਖ਼ ਨੇ ਕਹਾ ਜੋ ਕਹਿਤਾ ਹੈ ਸੋ
ਝਖ਼ ਮਾਰਤਾ ਹੈ ਤਾਂ ਉਬਾਰੇ ਖ਼ਾਂ ਨੇ ਕਹਾ ਸ਼ੇਖ਼ ਜੀ ਤੁਮ ਜੀ ਤੁਮ ਕਹਿਤੇ ਥੇ ਕਿ ਕਿਆ ਹਿੰਦੂ ਕੀ
ਤਾਰੀਫ਼ ਕਰਤੇ ਹੋ ਉਠਾਇ ਕਰ ਦੂਰ ਕਰ ਦੇਵਾਂਗੇ ਅਬ ਮੁੱਕਰ ਦੇ ਹੋ ਤਾਂ ਸ਼ੇਖ਼ ਨੇ ਕਹਿਆ ਖ਼ਾਂ
ਜੀ ਤਪਾ ਜਾਣੇਂ ਜਾਂ ਹਮ ਜਾਣੇਂ ਤੁਮੇਂ ਕਿਆ ਪਹੁੰਚਤਾ ਹੈ ਹਮ ਦੋਨੋਂ ਫ਼ਕੀਰ ਹੈਂ ਆਪਸ ਮੇਂ
ਸਮਝ ਲੇਂਗੇ ਤੁਮ ਅਪਨੇ ਠਿਕਾਨੇ ਬੈਠੇ ਰਹੋ ਤਾਂ ਪਠਾਣ ਨੇ ਕਹਿਆ ਹਮਾਰਾ ਠਿਕਾਨਾ ਤਪੇ ਕੇ
ਸਾਥ ਹੈ ਔਰ ਹਮ ਤਪੇ ਕੇ ਮੁਰੀਦ ਹੈਂ ਪਰ ਐਸਾ ਕਲਮਾਂ ਪੀਛੇ ਕਹਿਣਾ ਫ਼ਕੀਰ ਕੋ ਨਹੀਂ
ਚਾਹੀਏ ਤਾਂ ਸ੍ਰੀ ਗੁਰੂ ਜੀ ਕਹਿਆ ਸ਼ੇਖ਼ ਜੀ ਆਪ ਕਹਿਤੇ ਹੋ ਕਿ ਹਮ ਫ਼ਕੀਰ ਹੈਂ ਆਪਕੋ ਏਸੇ
ਤਰਾਂ ਚਾਹੀਦਾ ਹੈ ਤਾ ਸ਼ੇਖ਼ ਨੇ ਗੁੱਸਾ ਖਾਧਾ ਤੇ ਕਹਿਆ ਕਹੁ ਤਪਾ ਤੂੰ ਹਿੰਦੂ ਹੈਂ ਕਿ ਮੁਸਲਮਾਨ
ਹੈਂ ਤਾਂ ਸ੍ਰੀ ਗੁਰੂ ਜੀ ਕਹਿਆ ਨਾ ਹਮ ਹਿੰਦੂ ਨਾ ਮੁਸਲਮਾਨ ਦੋਨੋਂ ਬੀਚ ਬਸੈ ਸ਼ੈਤਾਨ ਏਕੈ ਏਕੀ
ਏਕ ਸੁਬਹਾਨ॥ ਗੁਰੂ ਜੀ ਕਹਿਆ ਸੁਣ ਅਬਦੁਲ ਰਹਿਮਾਨ॥ ਦਾਵਾ ਭੂਲੋ ਤਾਂ ਏਕ ਪਛਾਨ ॥
ਤਾਂ ਸ਼ੇਖ਼ ਕਹਿਆ ਤੇਰਾ ਮਜ਼ਹਬ ਕੌਨ ਹੈ॥ ਤਾਂ ਸ੍ਰੀ ਗੁਰੂ ਜ਼ੀ ਕਹਿਆਂ ਮਜ਼ਹਬ ਹਮਾਰਾ ਸੱਚਾ ਨਾਮ
ਜਿਸ ਏਕ ਤੇ ਅਨੇਕ ਕੀਏ ਸੱਚ ਪੂੰਜੀ ਵਾਪਾਰ ਭੀ ਸੱਚ ਕਾ ਦੂਜਾ ਝੂਠਾ ਹੈ ਖ਼ੁਵਾਰੀ ਹੈ ਜੋ ਆਯਾ
ਸੋ ਜਾਵੇਗਾ ਏਕ ਪਰ ਨਜ਼ਰ ਰੱਖੀਏ ਖ਼ੁਦਾਇ ਸੱਚਾ ਹੈ ਬੰਦਾ ਝੂਠਾ ਹੈ ਦਾਵੇ ਦੀ ਅਗਨ ਦਾ
ਲੂਠਾ ਹੈ ਹੇ ਸ਼ੇਖ਼ ਜੀ ਖ਼ੁਦਾਇ ਦਾਵੇ ਮੇਂ ਨਹੀਂ ਤਾਂ ਸ਼ੇਖ਼ ਨੇ ਕਹਿਆ ਖ਼ੁਦਾਇ ਦੇ ਪਿਆਰੇ ਕੁਛ
ਨਹੀਂ ਹੂਏ ਤਾਂ ਗੁਰੂ ਜੀ ਨੇ ਕਹਿਆ ਜੋ ਖ਼ੁਦਾਇ ਦੇ ਪਿਆਰੇ ਹੈਨ ਤਿਨਾਂ ਕੋ ਖ਼ੁਦਾਇ ਵੀ ਪਿਆਰਾ
ਹੈ ਉਨਕੇ ਦਿਲ ਮੇਂ ਏਕ ਏਕੰਕਾਰ ਹੈ ਸਭ ਸੂਰਤ ਮੇਂ ਖ਼ੁਦਾਇ ਕੋ ਦੇਖਤੇ ਹੈਂ ਹਲਾਲ ਕੋ ਖਾਤੇ
ਹੈਂ ਤੇ ਹਰਾਮ ਕੋ ਨਹੀਂ ਖਾਤੇ ਤੇ ਜੋ ਬੰਦਾ ਇਕ ਦੀ ਸਿਫ਼ਤ ਮੇਂ ਰਹਿਆ ਹੈ ਸੋ ਦਰਗਾਹ ਮੇਂ
ਕਬੂਲ ਪੜਾ ਹੈ ਤਾਂ ਸ਼ੇਖ਼ ਨੇ ਕਹਾ ਤਪਾ ਜੀ ਤੇਰੀ ਨਜ਼ਰ ਤਲੇ ਕੋਈ ਨਹੀਂ ਆਉਂਦਾ ਤਾਂ ਸ੍ਰੀ

ਗੁਰੂ ਜੀ ਕਹਿਆ ਸ਼ੇਖ਼ ਜੀ ਹਮਾਰੀ ਨਜ਼ਰ ਖੁੱਲ੍ਹੀ ਹੈ ਉੱਦੀ ਤੇ ਖ਼ਾਲਕ ਕੇ ਨਜ਼ਦੀਕ ਰਹਿੰਦੀ ਹੈ ਤੇ ਇਕ ਦਮ ਖ਼ਾਲਕ ਨਹੀਂ ਭੁਲਦਾ ਸ਼ੇਖ਼ ਜੀ ਹਮਕੋ ਐਸਾ ਰਾਹ ਮਿਲਿਆ ਹੈ ਜੋ ਏਕ ਖ਼ਾਲਕ ਹੈ ਜਿਸਨੇ ਸਭ ਕੋ ਪੈਦਾ ਕੀਆ ਹੈ ਸੋ ਬੁਰਾ ਕਿਸੀ ਕੋ ਨਹੀਂ ਜਾਨਤਾ ਸੋ ਖ਼ਾਲਕ ਕਾ ਨਜ਼ਦੀਕੀ ਹੈ ਸੁਣੋ ਸ਼ੇਖ਼ ਜੀ ਜਿਸਨੇ ਆਪਕੋ ਸਭ ਸੇ ਮੰਦਾ ਜਾਣਿਆ ਹੈ ਤਿਸੀ ਨੇ ਸਾਹਿਬ ਕੋ ਪਾਯਾ ਹੈ ਤਾਂ ਸ਼ੇਖ਼ ਨੇ ਕਹਿਆ ਤਪਾ ਜੀ ਖ਼ੁਦਾਇ ਕੀ ਆਪ ਉੱਪਰ ਬੜੀ ਅਨਾਇਤ ਹੋਈ ਹੈ ਹਮ ਕਉ ਭੀ ਮੇਹਰਬਾਨੀ ਕਰਕੇ ਦੀਦਾਰਦੀਆ ਕਰੋ ਤਾਂ ਸ੍ਰੀ ਗੁਰੂ ਜੀ ਕਹਿਆ ਸ਼ੇਖ਼ ਜੀ ਬਡੀ ਮਿਹਰ ਖ਼ੁਦਾਇ ਦੀ ਹੈ ਤੁਮ ਕੀਤੇ ਕੋ ਕੀਤਾ ਹੀ ਜਾਣਿਆ ਕਰੋ ਦਾਵਾ ਨਾ ਬੰਨ੍ਹਿਆਂ ਕਰੋ ਜੋ ਪੈਦਾਇਸ਼ ਹੈ ਸੋ ਸਭ ਖ਼ੁਦਾਇ ਕੀ ਹੈ ਆਪ ਤੇ ਚੰਗਾ ਮੰਦਾ ਕੋਈ ਨਹੀਂ ਜੈਸਾ ਪਰਮੇਸ਼ਰ ਨੇ ਕਿਸੇ ਕੋ ਬਨਾਯਾ ਹੈ ਸੋ ਤੈਸਾ ਹੀ ਹੈ ਏਹ ਬਾਤ ਸੁਣਕੇ ਸ਼ੇਖ਼ ਨੇ ਸ੍ਰੀ ਗੁਰੂ ਜੀ ਦੇ ਪੈਰਾਂ ਤੇ ਹੱਥ ਰੱਖੇ ਫੇਰ ਆਪਨੇ ਮੂੰਹ ਉੱਪਰ ਫੇਰੇ ਤੇ ਮੂੰਹੋਂ ਕਹੇ ਤਪਾ ਜੀ ਮੇਰੀ ਗੁਸਤਾਖ਼ੀ ਮਾਫ਼ ਕਰਨੀ ਤਾਂ ਸ੍ਰੀ ਬਾਬੇ ਜੀ ਕਹਿਆ ਖ਼ੁਦਾਇ ਦੇ ਪਿਆਰਿਆਂ ਵਿੱਚ ਗੁਸਤਾਖ਼ੀ ਨਹੀਂ ਹੁੰਦੀ ਜੋ ਕੋਈ ਭੁੱਲਿਆਂ ਚੁੱਕਿਆਂ ਹੋ ਭੀ ਜਾਵੇ ਤਾਂ ਓਹ ਖ਼ਾਲਕ ਬਖ਼ਸ਼ੰਦ ਹੈ ਪਰ ਅਪਣੀ ਵੱਲੋਂ ਖ਼ਬਰਦਾਰ ਰਹਿਣਾ ਅਤੇ ਸ਼ੇਖ਼ ਜੀ ਜੋ ਖ਼ੁਦਾ ਦੇ ਪਿਆਰੇ ਹੈਨ ਓਨਾਂ ਨੂੰ ਅੱਠੇ ਪਹਿਰ ਖੌਫ਼ ਰਹਿੰਦਾ ਹੈ ਤੇ ਗ਼ਾਫ਼ਲ ਕਿਸੇ ਵਕਤ ਨਹੀਂ ਹੁੰਦੇ ਤਾਂ ਸ਼ੇਖ਼ ਕਹਿਆ ਠੀਕ ਕਹਿੰਦੇ ਹੋ ਤਾਂ ਉਬਾਰੇਖ਼ਾਂ ਕਹਿਆ ਦੇਖਾਂ ਸ਼ੇਖ਼ ਜੀ ਤੁਸੀ ਤਪੇ ਕਉ ਉਠਾਂਵਦੇ ਸਾਓ ਹੇਉਬਾਰੇਖ਼ਾਂ ਹਮ ਜਾਣਤੇ ਥੇ ਕਿ ਹਿੰਦੂ ਬੁਤਪ੍ਰਸਤ ਹੋਵੇਗਾ ਪਰ ਨਾਨਕ ਜੀ ਤਾਂ ਐਨ ਖ਼ੁਦਾਇ ਦਾ ਰੂਪ ਹੈਨ ਤਾਂ ਸ੍ਰੀ ਗੁਰੂ ਜੀ ਸ਼ੇਖ਼ ਪਾਸੋਂ ਵਿਦਾ ਹੋਏ ਤੇ ਪਠਾਣ ਛੋਡੇ ਨਹੀਂ ਪਰ ਉਸਕੋ ਵੀ ਖ਼ੁਸ਼ੀ ਕਰਕੇ ਓਥੋਂ ਗੁਰੂ ਜੀ ਚਲਤੇ ਰਹੇ॥

## ਆਗੇ ਸਾਖੀ ਹੋਰ ਚਲੀ

ਤਾਂ ਫੇਰ ਸ੍ਰੀ ਗੁਰੂ ਜੀ ਆਂਉਂਦੇ ਆਉਂਦੇ ਸ਼ਿਕਾਰਪੁਰ ਦੀ ਧਰਤੀ ਆਇ ਅੱਗੇ ਇਕ ਨੂਰਨਸਤਰ ਨਾਮ ਕਸਾਈ ਬੱਕਰੀਆਂ ਚਰਾਉਂਦਾ ਸੀ ਤਾਂ ਉਸਨੇ ਸ੍ਰੀ ਗੁਰੂ ਨੂੰ ਦੇਖ ਕਰ ਇਕ ਲੋਟਾ ਦੁੱਧ ਦਾ ਭਰ ਆਦਾ ਤਾਂ ਸ੍ਰੀ ਗੁਰੂ ਨਾਨਕ ਜੀ ਕਰਨ ਕਾਰਨ ਜੋਤੀ ਸਰੂਪ ਕਹਿਨ ਲਗੇ ਭਾਈ ਕਿਸ ਭਾਉਣੀ ਨਾਲ ਆਂਦਾ ਹੈ ਤਾਂ ਉਸਨੇ ਕਹਿਆ ਜੀ ਮੈਂ ਧਨ ਹੀਨ ਹਾਂ ਤੇ ਮੈਂ ਸੁਣਿਆ ਹੈ ਕਿ ਫ਼ਕੀਰ ਜੋ ਚਾਹਨ ਸੋ ਕਰਦੇ ਹੈਨ ਏਸ ਵਾਸਤੇ ਮੈਂ ਆਖਿਆ ਕਿ ਮੈਂ ਭੀ ਸੰਤਾਂ ਨੂੰ ਦੁੱਧ ਪਿਲਾਵਾਂ ਜੋ ਮੇਰੇ ਤਾਈਂ ਏਸ ਦੇਸ ਦਾ ਰਾਜ ਦੇ ਜਾਵਨ ਤਾਂ ਸ੍ਰੀ ਗੁਰੂ ਜੀ ਕਹਿਆ ਪਿਛਲੀ ਰਾਤ ਉੱਠਕੇ ਇਸ਼ਨਾਨ ਕਰਕੇ ਨਾਮ ਜਪਿਆ ਕਰ ਤੇ ਆਏ ਸਾਧ ਸੰਤ ਦੀ ਸੇਵਾ ਕਰਿਆ ਕਰ ਤਾਂ ਤੇਰੀ ਭਾਵਨੀ ਵੀ ਪੂਰੀ ਹੋਇ ਜਾਵੇਗੀ ਤਾਂ ਓਥੇ ਹੀ ਇਕ ਦਾਊਦ ਜੁਲਾਹਾ ਗ਼ਲੀਚਾ ਬੁਣ ਕਰ ਲਿਆਯਾ ਤੇ ਆਖਿਓਸ ਹੇ ਗ਼ਰੀਬਨਿਵਾਜ਼ ਜੀ ਏਹ ਗ਼ਲੀਚਾ ਵਿਛਾਇ ਲੇਵੋ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਐਸਾ ਗ਼ਲੀਚਾ ਪਰਮੇਸ਼ਰ ਨੇ ਧਰਤੀ ਦਾ ਵਿਛਾਯਾ ਹੈ ਜੇਹੜਾ ਕਦੇ ਭੀ ਪੁਰਾਣਾ ਨਾ ਹੋਵੇ ਅਤੇ ਓਥੇ ਇਕ ਕੁੱਤੀ ਸੂਈ ਹੋਈ ਸੀ ਅਤੇ ਨਿੱਤ ਪਾਲੇ ਨਾਲ ਠਰਦੀ ਸੀ ਤਾਂ

ਸ੍ਰੀ ਗੁਰੂ ਨਾਨਕ ਜੀ ਕਹਿਆ ਦਾਊਦ ਤੂੰ ਏਸ ਕੁੱਤੀ ਤੇ ਗ਼ਲੀਚਾ ਪਾਇ ਦੇਹ ਤੇ ਨਾਲੇ ਏਹਨੂੰ
ਚੂਰੀ ਖਵਾਯਾ ਕਰ ਅਤੇ ਤੇਰੀ ਭਾਵਨੀ ਕਿਆ ਹੈ ਤਾਂ ਉਸਨੇ ਕਹਿਆ ਹੇ ਸ੍ਰੀ ਗੁਰੂ ਨਾਨਕ
ਜੀ ਮੇਰੇ ਘਰ ਬਹੁਤ ਉਲਾਦ ਹੋਵੇ ਤੇ ਮੈਂ ਸੁਖ ਪਾਵਾਂ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਸਾਧਾਂ
ਦੀ ਟਹਿਲ ਕਰਿਆ ਕਰ ਅਤੇ ਨਾਮ ਪਰਮੇਸ਼ਰ ਦਾ ਜਪਿਆ ਕਰ ਤੇਰੀ ਭਾਵਨਾ ਪੂਰੀ ਹੋਵੇਗੀ
ਤਾਂ ਗੁਰੂ ਜੀ ਓਥੋਂ ਦੁਹਾਂ ਕੋ ਅਸੀਸ ਦੇਕਰ ਉਠ ਚਲੇ ਸਿੰਧ ਦੇ ਕਿਨਾਰੇ ਕਿਨਾਰੇ ਜਾਂ ਅੱਗੇ ਆਏ
ਤਾਂ ਇਕ ਬੰਦਾ ਤਪ ਕਰਦਾ ਹੈ ਪਰ ਉਸਦਾ ਨਾਮ ਸਰਵਰ ਹੈਸੀ ਤਾਂ ਸ੍ਰੀ ਬਾਬੇ ਜੀ ਓਥੇ ਇਕ
ਸ਼ਬਦ ਉਚਾਰਨ ਕੀਤਾ ॥ ਦੇਵਤਿਆਂ ਦਰਸ਼ਨ ਕੇ ਤਾਈਂ ਦੂਖ ਭੂਖ ਤੀਰਥ ਕੀਏ ॥

ਜੋਗੀ ਜਤੀ ਜੁਗਤ ਮੇਂ ਰਹਿਤੇ ਕਰ ਕਰ ਭਗਵੇ ਭੇਸ ਭਏ ॥ ਤੌ ਕਾਰਨ ਸਾਹਿਬਾ
ਰੰਗ ਰਾਤੇ॥ ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਿਣ ਨ ਜਾਹੀਂ ਗੁਣ ਤੇਰੇ ॥ ੧॥

ਤਾਂ ਏਹ ਸੁਣਕਰ ਸਰਵਰ ਚਿਲੇ ਵਿੱਚੋਂ ਨਿਕਲਕੇ ਸ੍ਰੀ ਬਾਬੇ ਜੀ ਦੀ ਚਰਨੀ ਆਇ ਲੱਗਾ ਤਾਂ ਸ੍ਰੀ
ਗੁਰੂ ਜੀ ਕਹਿਆ ਕਹੁ ਭਾਈ ਤੇਰੀ ਕਿਆ ਭਾਵਨੀ ਹੈ ਤੂੰ ਕਦੋਂ ਦਾ ਚਿਲੇ ਬੈਠਾ ਹੈਂ ਤਾਂ ਉਸਨੇ
ਕਹਿਆ ਹੇ ਸੰਤ ਜੀ ਏਥੇ ਮੁਲਤਾਨ ਦੇ ਪੀਰ ਬਹੁਤ ਜਬਰ ਹੈਨ ਕਿਸੇ ਨੂੰ ਬੈਠਣ ਨਹੀਂ
ਦੇਂਦੇ ਅਤੇ ਹੇ ਸੰਤ ਜੀ ਜਿਸ ਤਰਾਂ ਓਨਾਂ ਦੀ ਇੱਜ਼ਤ ਹੁੰਦੀ ਹੈ ਮੈਂ ਆਖਨਾ ਹਾਂ ਕੇ ਓਸੇ ਤਰਾਂ
ਮੇਰੀ ਵੀ ਮੰਨਤਾ ਹੋਵੇ ਤਾਂ ਸ੍ਰੀ ਬਾਬੇ ਜੀ ਆਖਿਆ ਭਾਈ ਜਿਸ ਤਰਾਂ ਗੁੜ ਜਾਂ ਹੋਰ ਮਿੱਠੇ ਪਰ
ਮੱਖੀਆਂ ਭਿਣ ਭਿਣ ਕਰਦੀਆਂ ਹੈਨ ਇਸੇ ਤਰਾਂ ਭਜਨ ਬੰਦਗੀ ਵਾਲਿਆਂ ਨੂੰ ਲੋਕਾਂ ਦੀ
ਮੰਨਤਾ ਖ਼ਰਾਬ ਕਰਦੀ ਹੈ ਪਰ ਹੱਛਾ ਜੇਕਰ ਤੇਰੀ ਏਹ ਭਾਵਨੀ ਹੈ ਤਾਂ ਤੇਰੀ ਮੰਨਤਾ
ਓਨਾਂ ਨਾਲੋਂ ਵਧੀਕ ਹੋਵੇਗੀ ਪਰ ਜੋ ਅਸੀ ਕਹਿੰਦੇ ਹਾਂ ਸੋ ਕਰ ਜਿੱਥੇ ਅਸੀ ਬੈਠੇ ਹਾਂ ਇਸ
ਜਗਾ ਝਾੜੂ ਦਿੱਤਾ ਕਰ ਤੇ ਦੀਵਾ ਬਾਲਿਆ ਕਰ ਤੇ ਸੱਤ ਨਾਮ ਦਾ ਜਾਪ ਕਰ ਤੇ ਨਿਰ ਅਭਿਮਾਨ
ਹੋਇਕੇ ਸੰਤਾਂ ਦੀ ਸੇਵਾ ਕਰਿਆ ਕਰ ਕਿਉਂਕਿ ਜੋ ਮਹਾਤਮਾਂ ਦੀ ਟਹਿਲ ਕੀਤਿਆਂ ਨਿਹਕਾਮ
ਪਦਵੀ ਤੈਨੂੰ ਪ੍ਰਾਪਤ ਹੋਵੇਗੀ ਏਹ ਕਹਿਕਰ ਸ੍ਰੀ ਗੁਰੂ ਜੀ ਓਥੋਂ ਚਲਦੇ ਰਹੇ ॥

## ਸਾਖੀ ਆਗੇ ਬ੍ਰਹਮਖ਼ਾਂ ਲੋਦੀ ਨਾਲ

ਤਾਂ ਇਕ ਦਿਨ ਸ੍ਰੀ ਗੁਰੂ ਜੀ ਕਹਿਆ ਮੇਰੇ ਤਾਈਂ ਚਲ ਬਾਲਾ ਕਰਤਾਰ ਪੁਰਨੂੰ ਚਲੀਏ ਤਾਂ
ਮੈਂ ਆਖਿਆ ਗੁਰੂ ਜੀ ਜਿਵੇਂ ਆਪਦੀ ਰਜ਼ਾਇ ਹੋਵੇ ਤਾਂ ਓਥੋਂ ਤੁਰ ਪਏ ਤੇ ਅੱਗੇ ਦਿੱਲੀ ਦਾ
ਪਾਤਸ਼ਾਹ ਬ੍ਰਹਮਖ਼ਾਂ ਲੋਦੀ ਤੇ ਇਕ ਖੱਤ੍ਰੀ ਤਿਸਦਾ ਮੁਸੱਦੀ ਆਹਾ ਉਹ ਸ੍ਰੀ ਗੁਰੂ ਬਾਬੇ ਜੀ ਦੀ
ਸਿਫ਼ਤ ਸੁਣਕਰ ਬਹੁਤ ਦਿਲ ਵਿਚ ਜਲ ਗਿਆ ਅਤੇ ਉਸਨੇ ਪਾਤਸ਼ਾਹ ਕੋਲ ਚੁਗਲੀ ਖਾਧੀ
ਦੇਖੋ ਪਾਤਸ਼ਾਹ ਇਕ ਹਿੰਦੂ ਨਾਨਕ ਫ਼ਕੀਰ ਹੈ ਨਾ ਓਹ ਬੇਦ ਕੋ ਮਾਨਤਾ ਹੈ ਨਾ ਓਹ ਕਤੇਬ ਕੋ
ਮਾਨਤਾ ਹੈ ਤੁਮ ਉਸਕੋ ਪੂਛੋ ਤਾਂ ਪਾਤਸ਼ਾਹ ਨੇ ਕਹਿਆ ਕੇ ਫ਼ਕੀਰਾਂ ਕੋ ਪਕੜੋ ਤਾਂ ਲੱਗੇ ਫ਼ਕੀਰ
ਪਕੜੀਵਨ ਤਾਂ ਵਿੱਚ ਨਾਨਕ ਜੀ ਵੀ ਪਕੜੇ ਗਏ ਤਾਂ ਬ੍ਰਹਮ ਖ਼ਾਂ ਨੇ ਹੁਕਮ ਦੀਆ ਕੇ ਸਭ ਕੋ
ਚੱਕੀ ਪੀਸਣੇ ਕੋ ਦੇਵੋ ਤਾਂ ਸਭ ਕੋ ਚੱਕੀ ਕਣਕ ਪੀਸਣੇ ਕੋ ਮਿਲੀ ਤਾਂ ਸਭਨਾ ਕੇ ਸਾਥ ਸ੍ਰੀ

ਬਾਬੇ ਜੀ ਕਉ ਭੀ ਮਿਲੀ ਹੋਰ ਲੋਕ ਸਭ ਕਣਕ ਪੀਸਨ ਤੇ ਸ੍ਰੀ ਬਾਬੇ ਜੀ ਕੀ ਚੱਕੀ ਆਪੇਹੀ ਪਈ ਫਿਰੇ ਤਾਂ ਸਾਰੇ ਧੁੰਮ ਪੈਗਈ ਕਿ ਨਾਨਕ ਤਪਾ ਏਹੋ ਹੈ ਜੋ ਦੌਲਤਖ਼ਾਂ ਲੋਦੀ ਕਾ ਮੋਦੀ ਆਹਾ ਤੇ ਓਹ ਫ਼ਕੀਰ ਹੋਇ ਗਿਆਸੀ ਤਾਂ ਬ੍ਰਹਮਖ਼ਾਂ ਨੇ ਉਸਦਾ ਨਾਮ ਸੁਣਕੇ ਗੁੱਸਾ ਖਾਧਾ ਤੇ ਕਹਿਆ ਮਜ਼ਬੂਤ ਰੱਖੋਤਾਂਫੇਰ ਬ੍ਰਹਮਖ਼ਾਂ ਦੇ ਪਾਸ ਖ਼ਬਰਪਹੁੰਚੀ ਕਿਨਾਨਕਫ਼ਕੀਰ ਕਾਮਲ ਫ਼ਕੀਰ ਹੈ ਕਿਉਂਕਿ ਸਭ ਚੱਕੀਆਂ ਪੀਂਹਦੇ ਹੈਨਤੇਸ੍ਰੀ ਨਾਨਕ ਤਪੇ ਕੀਚੱਕੀ ਆਪੇਹੀ ਫਿਰਦੀ ਹੈ ਜਾਂ ਪਾਤਸ਼ਾਹ ਨੇ ਸੁਣਿਆ ਤੇ ਕਹਿਣ ਲੱਗਾ ਅਰੇ ਉਸਦੀ ਜਲਦੀ ਖ਼ਲਾਸੀ ਕਰੋ ਤਾਂ ਉਨਾਂ ਸਪਾਹੀਆਂ ਆਖਿਆ ਨਾਨਕ ਜੀ ਅਪ ਜਾਵੋ ਜੀ ਪਾਤਸ਼ਾਹ ਨੇ ਆਪਕੋ ਰੁਖ਼ਸਤ ਦਈਹੈਤਾਂ ਸ੍ਰੀ ਗੁਰੂ ਕਹਿਆ ਭਾਈ ਹਮ ਬੈਠੇ ਹਾਂ ਕਹੀਂ ਨਹੀਂ ਜਾਤੇ ਤਾਂ ਫੇਰ ਮੈਂ ਕਹਿਆ ਗੁਰੂ ਜੀਹੁਣ ਚਲੋ ਜੀ ਸਾਨੂੰ ਰੋਕ ਟੋਕ ਕੋਈ ਨਹੀਂ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਬਾਲਾ ਕਰਤਾਰ ਦਾ ਹੁਕਮ ਈਂਵੇਂ ਹੀ ਹੈ ਅਤੇ ਜੋ ਕੰਮ ਉਸਨੇ ਕਰਨੇਹੈਨ ਸੋਈਕਰਨੇਹੈਨ ਪਰ ਭਾਈ ਬਾਲਾ ਏਨਾਂ ਦੀ ਸਫ਼ਾ ਉਠ ਜਾਣੀ ਹੈ ਸੱਤ ਮਹੀਨੇ ਤੇ ਸਤਾਰਾਂ ਦਿਨ ਰਹਿੰਦੇ ਹੈਨ ਤਾਂ ਫੇਰ ਮੈਂ ਹੱਥ ਜੋੜ ਕੇ ਅਰਦਾਸ ਕੀਤੀ ਤੇ ਕਹਿਆ ਸੱਚੇ ਪਾਤਸ਼ਾਹ ਜੀ ਕਿਸਤਰਾਂ ਉਠੇਗੀ ਤਾਂ ਸ੍ਰੀ ਬਾਬੇ ਜੀਕਹਿਆ ਦੇਖੋ ਤਾਂ ਸਹੀ ਜਾਂ ਪੰਜ ਮਹੀਨੇ ਗੁਜ਼ਰੇ ਤਾਂ ਪਾਣੀਪਤ ਬ੍ਰਹਮਖ਼ਾਂ ਲੋਦੀ ਤੇ ਬਾਬਰ ਚੁਗੱਤੇ ਦਾ ਮੁਕਾਬਲਾ ਹੋਯਾ ਤੇ ਬ੍ਰਹਮਖ਼ਾਂ ਮਾਰਿਆ ਗਿਆ ਤੇ ਸਤਵੇਂ ਦਿਨ ਬਾਬਰ ਦੀ ਦੁਹਾਈ ਫਿਰਗਈ ਤੇ ਬਾਬਰ ਦਿੱਲੀ ਦਾ ਪਾਤਸ਼ਾਹ ਹੋਯਾ ਤਾਂ ਬੰਦੀਵਾਨ ਪਕੜੇ ਗਏ ਤੇ ਵਿੱਚੇ ਸ੍ਰੀ ਬ ਬਾ ਜੀਵੀ ਪਕੜੇ ਗਏ ਤਾਂ ਗੁਰੂ ਜੀ ਕਹਿਆ ਕਿਉਂ ਭਾਈਬਾਲਾ ਦੇਖ ਕਰਤਾਰ ਦੇ ਰੰਗ ਤਮਾਸ਼ੇ ਜਾਂਸਤਵਾਂ ਦਿਨ ਹੂਆ ਬਾਬਰ ਪਾਤਸ਼ਾਹ ਦੇ ਅੱਗੇ ਖਾਣਾ ਲਿਆਇ ਕਰ ਧਰਿਆ ਜਾਂ ਪਾਤਸ਼ਾਹਨੇ ਕੱਪੜਾ ਉੱਤੋਂ ਉਤਾਰਿਆ ਤੇ ਕਿਆ ਦੇਖਣ ਜੋ ਵਿਚ ਖਾਣੇ ਦੇ ਕਿਰਮ ਹੈਨ ਤਾਂਓਸੇ ਵਖਤ ਬਵਰਚੀਨੂੰ ਸਦਵਾਇਆ ਅਤੇਦਰੋਗਾਭੀਆਯਾਤਾਂਬਾਵਰਚੀਨੇ ਕਹਿਆਪਾਤਸ਼ਾਹ ਸਲਾਮਤ ਹਮਕੋਤੋ ਕੁਛ ਖ਼ਬਰ ਨਹੀਂ ਏਹ ਤੋ ਚਾਵਲੋਂ ਕੀ ਜਗਹ ਕਿਰਮ ਹੋਇ ਗਏ ਹੈਨ ਤਾਂ ਦਰੋਗ਼ੇ ਨੇ ਵੀ ਕਹਿਆ ਪਾਤਸ਼ਾਹ ਇਨਕੇ ਕੁਛ ਇਖ਼ਤਿਆਰ ਨਹੀਂ ਇਕਕੀ ਖ਼ਤਾ ਭੀ ਨਹੀਂ ਤਾਂ ਬਾਬਰ ਕਹਿਆ ਤੁਮ ਕੋ ਕਿਆ ਮਲੂਮ ਹੈ ਤਾਂ ਦਰੋਗ਼ੇ ਨੇ ਕਹਿਆ ਐ ਪਾਤਸ਼ਾਹ ਇਕ ਹਿੰਦੂ ਫ਼ਕੀਰ ਨਾਨਕ ਨਾਮ ਹੈ ਤੇ ਕੈਦੀਆਂ ਵਿਚ ਆਯਾ ਹੈ ਏਹ ਅਜ਼ਮਤ ਖ਼ੁਦਾਇ ਨੇ ਉਸਦੇ ਵਾਸਤੇ ਆਪ ਵਿਖਾਈ ਹੈ ਤਾਂ ਪਾਤਸ਼ਾਹ ਨੇ ਕਹਿਆ ਅਰੇ ਉਸਕੋ ਕਿਉਂ ਕੈਦ ਕੀਆ ਹੈ ਤਾਂ ਮੀਰ ਹੁਸੈਨ ਕੁਤਵਾਲ ਨੇ ਕਹਾ ਹਜ਼ਰਤ ਏਹ ਤੋ ਬੰਦੀਵਾਨੋ ਮੇਂ ਆਯਾ ਹੈ ਤਾਂ ਫੇਰ ਬਾਬਰ ਨੇ ਕਹਿਆ ਬੜੀ ਇੱਜ਼ਤਸੇ ਲਿਆਵੋ ਤਾਂ ਕੁਤਵਾਲਨੇ ਹੱਥ ਜੋੜ ਕਰ ਸ੍ਰੀ ਬਾਬੇ ਜੀ ਦੇ ਅੱਗੇ ਕਹਿਆ ਹੇ ਪਾਕ ਫ਼ਕੀਰ ਸਾਹਿਬਆਪ ਕੋ ਬਾਬਰ ਪਾਤਸ਼ਾਹ ਨੇ ਯਾਦ ਕੀਤਾ ਹੈ ਤਾਂ ਸ੍ਰੀ ਗੁਰੂ ਜੀ ਭਾਈ ਬਾਲੇ ਕੋ ਸਾਥ ਲੈਕੇ ਬਾਬਰ ਦੇ ਪਾਸ ਪਹੁੰਚੇ ਤਾਂ ਪਾਤਸ਼ਾਹ ਨੇ ਅੱਗੋਂ ਉਠਕਰ ਤਜ਼ੀਮ ਕੀਤੀ ਅਤੇ ਕਹਿਆ ਹੇ ਨਾਨਕ ਜੀ ਤੁਸਾਂ ਖ਼ੁਦਾਇ ਕੋ ਸਹੀ ਕੀਤਾ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਹਾਂ ਪਾਤਸ਼ਾਹ ਅਸਾਂ ਖ਼ੁਦਾਇ ਕੋ

ਸਹੀ ਕੀਤਾ ਹੈ ਤਾਂ ਬਾਬਰ ਕਹਿਆ ਕਿਸ ਵਜਾ ਸਹੀ ਕੀਤਾ ਹੈ ਤਾਂ ਸ੍ਰੀ ਗੁਰੂ ਜੀ ਕਹਿਆ॥ ਲਾਖ ਮੁਹੰਮਦ ਏਕ ਖ਼ੁਦਾਇ॥ ਅਲੱਖ ਸਾਚਾ ਬੇ ਪਰਵਾਹਿ॥ ਕੇਈ ਮੁਹੰਮਦ ਖੜੇ ਦਰਬਾਰ॥ ਸ਼ੁਮਾਰ ਨ ਪਾਵਹਿ ਬੇ ਸ਼ੁਮਾਰ॥ ਰਸੂਲ ਰਸਾਲਦੁਨੀਆ ਮੇਂ ਆਯਾ॥ ਜਬ ਚਾਹਿਆ ਤਬ ਫੇਰ ਮੰਗਾਇਆ॥ ਇਉਂ ਸਹੀ ਕੀਆ ਹੈ ਨਾਨਕ ਬੰਦੇ॥ ਪਾਕਖ਼ੁਦਾਇ ਔਰ ਸਭ ਗੰਦੇ॥ ੧॥ ਤਾਂ ਬਾਬਰ ਨੇ ਕਹਿਆ ਕਿ ਮੁਹੰਮਦ ਭੀ ਗੰਦਾ ਹੈ ਤਾਂ ਬਾਬੇ ਨੇ ਕਹਿਆ ਜਿਨ ਰੰਡੀ ਗੋਈ ਸੋ ਪਾਕਨਹੀਂ ਹੈ ਕਾਮ ਸ਼ੈਤਾਨ ਜਿਸਦੇ ਪਿੱਛੇ ਲੱਗਾ ਤਿਸਦੀ ਇੱਜ਼ਤ ਨਹੀ ਖ਼ੁਦਾਇ ਕੀ ਤਾਰੀਫ਼ ਕਰੋ ਖ਼ੁਦਾਇਕੇ ਕੀਏ ਕੀ ਕਿਆ ਤਾਰੀਫ਼ ਕਰਨੀ ਹੈ ਜੇਹੜਾ ਬਾਲ ਤੇ ਬੁੱਢਾ ਹੋਤਾ ਹੈ ਜੰਮਦਾ ਮਰਦਾ ਹੈ ਸੋ ਪਾਕ ਨਹੀਂ ਹੈ ਤਾਂ ਬਾਬਰ ਨੇ ਕਹਿਆ ਹੇ ਨਾਨਕ ਤੇਰੀ ਨਜ਼ਰ ਬਹੁਤ ਦੂਰ ਖੁੱਲ੍ਹੀ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਹਮਾਰੀ ਨਜ਼ਰ ਖ਼ੁਦਾਇ ਦੇ ਹਜ਼ੂਰ ਖੁੱਲ੍ਹੀ ਹੈ ਆਪਣੀ ਕ੍ਰਿਪਾ ਕਰਕੇ ਦੂਰ ਨਾ ਕਰੇ ਆਪਣੇ ਪਾਸੋਂ ਤਾਂ ਬਾਬਰ ਨੇ ਕਹਿਆ ਹੱਕਤਆਲਾ ਦਾ ਫ਼ਰਮਾਨ ਹੈ ਕੇ ਫ਼ਕੀਰ ਹਮਾਰੀ ਜ਼ਾਤਹੈ ਤਾਂ ਗੁਰੂ ਜੀਕਹਿਆਹੱਕਤਆਲਾ ਬੋਲਣੇ ਥੀਂ ਰਹਿਤ ਔਰ ਪਾਕ ਹੈ ਅਤੇ ਜੋ ਬੋਲਦੇ ਹੈਨ ਸੋ ਦੂਜੇ ਵਿਚ ਝਖ ਝਖਮਰਦੇ ਹੈਨ ਤਾਂ ਬਾਬਰ ਨੇ ਕਹਿਆ ਹੇ ਨਾਨਕ ਤੂੰ ਮੁਰੀਦ ਕਿਸਦਾ ਹੈਂ ਤਾਂ ਗੁਰੂ ਜੀ ਕਹਿਆ ਮੈਂ ਨਿਰੰਕਾਰ ਕਾ ਮੁਰੀਦ ਹਾਂ ਜਿਸਨੇ ਜਗਤ ਕੋ ਪੈਦਾ ਕੀਤਾ ਹੈ ਤਾਂ ਬਾਬਰ ਨੇ ਕਹਿਆ ਹੇ ਨਾਨਕ ਜੀ ਤੁਸੀ ਪੂਰਨ ਫ਼ਕੀਰ ਹੋ ਤੂੰ ਕੁਛ ਮਾਇਆ ਲੈ ਤਾਂ ਗੁਰੂਨਾਨਕਜੀ ਕਹਿਆ ਜਿਸ ਖ਼ੁਦਾਇ ਨੇ ਸਭ ਕੁਛਦੀਆਹੈ ਤੇ ਉਸਕਾ ਦੀਆ ਸਭ ਕੋਈ ਖਾਤਾ ਹੈ ਉਸ ਖ਼ੁਦਾਇ ਨੇ ਹਮ ਕੋ ਬਹੁਤ ਕੁਛ ਦੀਆ ਹੈ ਜੋ ਕੋਈ ਬੰਦੇ ਕੀ ਓਟ ਲੇਤਾ ਹੈਉਸਕੋਦੀਨ ਕਾ ਤੋਟਾ ਹੈ ਤਾਂਤੇ ਉਸ ਦਾਤਾਕੋ ਹਮ ਨਹੀਂਛੋਡ ਤੇ ਜਿਸਦੇ ਭਿਖਾਰੀ ਸ਼ਾਹ ਪਾਤਸ਼ਾਹ ਸਭ ਹੈਂ ਜੋਉਸਕੋਛੋਡ ਕੇ ਤੇਹੋਰ ਕੋਮਾਂਗੇ ਸੋ ਅਹਿਮਕ ਬੇ ਪੀਰ ਹੈ ਤਾਂ ਬਾਬਰ ਨੇ ਕਹਿਆ ਹੇ ਨਾਨਕ ਜੀ ਜਹਾਂ ਆਪਕੀ ਮਰਜ਼ੀ ਹੈ ਤਹਾਂ ਰਹੋ ਤਾਂ ਸ੍ਰੀ ਗੁਰੂ ਜੀ ਪਾਤਸ਼ਾਹ ਤੋਂ ਰਵਾਨਾ ਹੂਏ॥ ਬੋਲਹੁ ਭਾਈ ਜੀ ਵਾਹਿ ਗੁਰੂ॥

## ਆਗੇ ਸਾਖੀ ਮਾਲੋ ਤ੍ਰਖਾਨ ਨਾਲ

ਤਾਂ ਭਾਈ ਬਾਲੇ ਕਹਿਆ ਹੇ ਗੁਰੂ ਅੰਗਦ ਸਾਹਿਬ ਜੀ ਸ੍ਰੀ ਗੁਰੂ ਨਾਨਕ ਜੀ ਬਹੁਤ ਜੀਵਾਂਦੀ ਮੁਕਤੀ ਕਰਤੇ ਹੂਏ ਇਕ ਦਿਨ ਸ੍ਰੀ ਗੁਰੂ ਜੀ ਮਾਲੋ ਤ੍ਰਖਾਨ ਦੇ ਪਾਸ ਆਏ ਤਾਂ ਅੱਗੇ ਮਾਲੋ ਤ੍ਰਖਾਨ ਬਹੁਤ ਪੜ੍ਹਿਆ ਹੋਇਆ ਸੀ ਅਤੇ ਗੁਰੂ ਜੀ ਕੋ ਲੱਗਾ ਕਹਿਣ ਹੇ ਨਾਨਕ ਤੂੰ ਕਿਆ ਸਮਝੀ ਹੈ ਜੋ ਤੁਮ ਕਿਸੀ ਕੋ ਮਾਨਤੇ ਨਾਹੀਂਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਰਾਗ ਬਸੰਤ ਵਿੱਚ ਕਹਿਆ॥ ਨੌਸਤ ਚੌਦਹ ਤੀਨਚਾਰ ਕਰ ਮਹਿਲਤ ਚਾਰ ਬਹਾਲੀ॥ ਏਹ ਸਾਰਾ ਸ਼ਬਦ ਸੁਣਕਰ ਮਾਲੋਨੇ ਕਹਿਆਹਿੰਦੂਮੁਸਲਮਾਨ ਜੋ ਕੁਛ ਨਹੀਂ ਤਾਂ ਖ਼ੁਦਾਇ ਨੇ ਪੈਦਾ ਕਿਉਂ ਕੀਤੇਹੈਨ ਤਾਂ ਗੁਰੂ ਜੀ ਕਹਿਆ ਤ੍ਰਿੰਨਾਂਗੁਣਾਤੇ ਸ੍ਰਿਸ਼ਟ ਸਾਜੀ ਹਿੰਦੂ ਰਾਮ ਕ੍ਰਿਸ਼ਨ ਕਹਿੰਦੇ ਹੈਨ ਰਹੀਮ ਰਸੂਲ ਮੁਸਲਮਾਨ ਕਹਿੰਦੇਹੈਨ ਅਤੇ ਸੁਣ ਮਾਲੋ ਦੋਨੋਂ ਹੀ ਗ਼ਾਫ਼ਲ ਹੈਨ ਏਕ ਖ਼ੁਦਾਇ

ਕੋ ਕਿਸੇ ਨਹੀਂ ਜਾਤਾ ਤੇ ਦੋਵੇਂ ਭੁੱਲੇ ਹੈਨ ਬੇਦ ਕਤੇਬ ਤੇ ਦੋਵੇਂ ਹੀ ਦੀਨ ਦੋਜ਼ਕੀ ਹੈਨ ਜਿਨਾਂ ਸੱਚ ਨੂੰ ਜਾਤਾ ਹੈ ਸੋਈ ਪਾਰ ਉਤਰਨਗੇ ਜਾਂ ਏਹ ਬਾਤ ਸੁਣੀ ਤਾਂ ਸ਼ੇਖ਼ ਮਾਲੋ ਗੁਰੂ ਜੀ ਦੇ ਚਰਨਾਂ ਉੱਪਰ ਫਹਿ ਪਿਆ ਤੇ ਕਹਿਓਸ ਕਿ ਹੇ ਨਾਨਕ ਜੀ ਤੂੰ ਮੇਰਾ ਪੀਰ ਹੈਂ ਤੇ ਮੈਂ ਤੇਰਾ ਮੁਰੀਦ ਹਾਂ ਪਰ ਹੇ ਗੁਰੂ ਜੀ ਹਿੰਦੂ ਏਡੇ ਦਾਵੇ ਕਿਉਂ ਬੰਨਦੇ ਹੈਨ ਅਤੇ ਤੁਰਕ ਵੀ ਬਹੁਤ ਦਾਵਾ ਬੰਨਦੇ ਹੈਨ ਦੋਵੇਂ ਧਿਰਾਂ ਝੂਠੇ ਹੈਨ ਕਿ ਕੋਈ ਧਿਰ ਸੱਚਾ ਵੀ ਹੈ ਤਾਂ ਗੁਰੂ ਜੀ ਕਹਾ ਸੁਣ ਸ਼ੇਖ਼ ਮਾਲੋ ਆਪਣੇ ਮੂੰਹ ਦੇ ਕਹੇ ਤਾਂ ਕੁਛ ਨਹੀਂ ਹੁੰਦਾ ਪਰ ਜੋ ਸੱਚੀ ਦਰਗਾਹ ਵਿੱਚ ਸੱਚਾ ਹੋਵੇ ਸੋਈ ਸੱਚਾ ਹੈ ਤਾਂ ਸ਼ੇਖ਼ ਮਾਲੋ ਨੇ ਕਹਾ ਦਰਗਾਹ ਦੇ ਸੱਚੇ ਦੀ ਕੋਈ ਨਿਸ਼ਾਨੀ ਤਾਂ ਦੱਸੋ ਜੀ ਤਾਂ ਸ੍ਰੀ ਬਾਬੇ ਜੀ ਕਹਾ ਜਿਸ ਵਿਚੋਂ ਦਾਵਾ ਉਠ ਗਿਆ ਹੋਵੇ ਤੇ ਹਰ ਸੂਰਤ ਨਾਲ ਰਾਜ਼ੀ ਰਹੇ ਤੇ ਬੇਦ ਕਤੇਬ ਦੋਹਾਂ ਪਾਸੋਂ ਪਰੇ ਰਹੇ ਨਿਗਾਹ ਜਿਨ ਕੀ ਸੋ ਜਾਣੀਏ ਦਰਗਾਹ ਮੈਂ ਸੱਚੇ ਹੈਨ ਤਾਂ ਸ਼ੇਖ਼ ਮਾਲੋ ਨੇ ਸ੍ਰੀ ਗੁਰੂ ਜੀ ਕੇ ਚਰਨਾਂ ਪਰ ਮੱਥਾ ਟੇਕਿਆ ਤੇ ਕਹਿਆ ਤਪਾ ਜੀ ਤੁਸੀ ਐਨ ਖ਼ੁਦਾਇ ਦੀ ਸੂਰਤ ਹੋ ਜੋ ਕਹਿੰਦੇ ਹੋ ਸੋ ਸਭ ਸੱਚ ਕਹਿੰਦੇ ਹੋ ਅਤੇ ਉਬਾਰੇਖ਼ਾਂ ਸ਼ੇਖ਼ ਮਾਲੋ ਦਾ ਯਾਰ ਆਹਾ ਅਤੇ ਰਹਿਣੇ ਵਾਲਾ ਸੌੜੀਆਂ ਦਾ ਸੀ ਉਸਨੇ ਸੁਣਿਆ ਜੋ ਨਾਨਕ ਤਪਾ ਫ਼ਕੀਰ ਆਯਾ ਹੈ ਤਾਂ ਉਸਨੇ ਵੀ ਸ੍ਰੀ ਗੁਰੂ ਜੀ ਕੋ ਕਹਾ ਨਾਨਕ ਜੀ ਸਲਾਮਾਲੇਕੁਮ ਤਾਂ ਸ੍ਰੀ ਗੁਰੂ ਜੀ ਕਹਾ ਆਓ ਉਬਾਰੇਖ਼ਾਂ ਵਾਲੇਕੁਮਸਲਾਮ ਆਈਏ ਬੈਠੀਏ ਖ਼ਾਂ ਸਾਹਿਬ ਤਾਂ ਉਸ ਪਠਾਣ ਨੇ ਕਹਾ ਹੇ ਤਪਾ ਜੀ ਮੈਂ ਆਪਦੀ ਤਾਰੀਫ਼ ਬਹੁਤ ਹੀ ਸੁਣੀ ਹੈ ਪਰ ਤੁਮ ਹਿੰਦੂ ਹੋ ਕੇ ਮੁਸਲਮ ਨ ਹੋ ਤਾਂ ਸ੍ਰੀ ਗੁਰੂ ਜੀ ਕਹਾ ਮੀਆਂ ਜੀ ਹਿੰਦੂ ਮੁਸਲਮਾਨ ਕੀ ਦੇਹ॥ ਦਿਨ ਚਾਰ ਕੋ ਹੋਤੀ ਹੈ ਖੇਹ॥ ਨਾਮ ਜੋ ਉਸ ਕਾ ਮਿਟੇ ਨ ਜਾਇ॥ ਨਾਨਕ ਅਸਥਿਰ ਏਕ ਖ਼ੁਦਾਇ॥ ਹਿੰਦੂ ਜਾਇ ਮਸਾਣੀ ਜਲਤੇ॥ ਮੁਸਲਮਾਨ ਗੋਰ ਘਰ ਕਰਤੇ॥ ਦੋਵੇਂ ਹੀ ਭੁੱਲੇ ਹੋਏ ਹੈਨ॥ ਹਿੰਦੂ ਕ੍ਰਿਸ਼ਨ ਮੁਸਲਮਾਨ ਮੁਹੰਮਦ ਤੇ ਖ਼ੁਦਾਇ ਕੋ ਦੁਹਾਂ ਨੇ ਨਹੀਂ ਜਾਤਾ ਜਿਸ ਕੋ ਖ਼ੁਦਾਇ ਆਪਣੀ ਮੇਹਰ ਕਰੇਗਾ ਉਸਨੂੰ ਆਪਣੀ ਪਛਾਣ ਦੇਵੇਗਾ ਜਿਸ ਕੋ ਬਖ਼ਸ਼ਸ਼ ਕਰੇ ਓਹੀ ਬੰਦਾ ਉਸ ਕਾ ਹੈ ਤਾਂ ਉਬਾਰੇਖ਼ਾਂ ਨੇ ਕਹਾ ਤਪਾ ਜੀ ਜੈਸੇ ਆਪ ਸੁਣੀਦੇ ਸਾਓ ਤੈਸਾ ਹੀ ਦੇਖਿਆ ਹੈ ਔਰ ਆਪਣੇ ਪੈਰ ਮੇਰੇ ਕੋ ਚੁੰਮਣੇ ਦੇਵੋ ਜੀ ਤਾਂ ਉਬਾਰੇਖ਼ਾਂ ਨੇ ਸ੍ਰੀ ਬਾਬੇ ਜੀ ਦੇ ਚਰਨ ਚੁੰਮੇਂ ਤੇ ਨਾਲੇ ਆਪਣੇ ਹੱਥ ਲਾਕੇ ਆਪਣੇ ਮੂੰਹ ਉੱਪਰ ਫੇਰੇ ਅਤੇ ਉਬਾਰੇਖ਼ਾਂ ਤੇ ਸ਼ੇਖ਼ ਮਾਲੋ ਦੋਵੇਂ ਸ੍ਰੀ ਬਾਬੇ ਜੀ ਦੇ ਪਾਸੋਂ ਵਿਦਿਆ ਹੋਏ ਅਤੇ ਮੁਖ ਥੀਂ ਆਖਿਓਨੇ ਕਿ ਆਜ ਹਮਕੋ ਖ਼ੁਦਾਇ ਕਾ ਦੀਦਾਰ ਭਯਾ ਹੈ ਔਰ ਸਭ ਸ਼ੱਕ ਹਮਾਰੇ ਦੂਰ ਹੋਇ ਗਏ ਹੈਨ ਤੇ ਕਹਿਓਨੇ ਤਪਾ ਜੀ ਫਿਰ ਭੀ ਆਪ ਕਾ ਦੀਦਾਰ ਹਮ ਕਰੇਂਗੇ ਤਾਂ ਸ੍ਰੀ ਗੁਰੂ ਜੀ ਕਹਾ ਖ਼ੁਦਾਇ ਕੀ ਮੇਹਿਰਬਾਨੀ ਹੋਵੇਗੀ ਤਾਂ ਹੋ ਜਾਵੇਗਾ ਤਾਂ ਫਿਰ ਦੋਵੇਂ ਵਿਦਿਆ ਹੋਏ ਤੇ ਆਪਸ ਵਿਚ ਦੋਵੇਂ ਸ਼ੇਖ਼ ਮਾਲੋ ਤੇ ਉਬਾਰੇਖ਼ਾਂ ਬਹੁਤ ਖ਼ੁਸ਼ੀ ਹੋਏ ਤੇ ਸਲਾਮਾਲੇਕੁਮ ਕਰਕੇ ਆਪੋ ਅਪਨੇ ਘਰ ਕੋ ਜਾਤੇ ਭਏ॥

............

# ਸਾਖੀ ਹੋਰ ਚਲੀ

ਤਾਂ ਭਾਈ ਬਾਲ ਕਹੇ ਹੇ ਗੁਰੂ ਅੰਗਦ ਸਾਹਿਬ ਜੀ ਇਕ ਦਿਨ ਸ੍ਰੀ ਗੁਰੂ ਨਾਨਕ ਜੀ ਬੈਠੇ ਹੂਏ ਮੇਰੇ ਸੇ ਕਹਾ ਬਾਲਾ ਆਜ ਹਮ ਕਹਿਤੇ ਹੈਂ ਕਿ ਹਮ ਪੱਖੋਕੇ ਰੰਧਾਵੇ ਜਾਵੇਂ ਪਰ ਮੂਲੇ ਦ ਸੁਭਾਇ ਬਹੁਤ ਸਖ਼ਤ ਹੈ ਤਾਂ ਤੇ ਗੁਰੂ ਜੀ ਮੈਂ ਕਹਾ ਗੁਰੂ ਜੀ ਬਹੁਤ ਹੀ ਸੈਲ ਕਰੀ ਹੈ ਅਬ ਤੋ ਚਲੋ ਚਲ ਕਰ ਸ੍ਰੀਚੰਦ ਤੇ ਲਖਮੀਦਾਸ ਕੋ ਮਿਲੀਏ ਅਤੇ ਨਾਲੇ ਮਾਤਾ ਚੋਣੀ ਕੋ ਮਿਲਿਆਂ ਬਹੁਤ ਦਿਨ ਗੁਜ਼ਰੇ ਹੈਨ ਅਤੇ ਤੁਸੀ ਓਥੇ ਟਿਕਣਾ ਅਤੇ ਮੇਰੇ ਕੋ ਹੁਕਮ ਦੇਵੋ ਤਾਂ ਮੈਂ ਤਲਵੰਡੀ ਕੋ ਜਾਵਾਂ ਜੀ ਤਾਂ ਸ੍ਰੀ ਬਾਬਾ ਜੀ ਮੇਰੇ ਕੋ ਕਹਿਣੇ ਲਗੇ ਸੁਣ ਬਾਲਾ ਤੂੰ ਕੋਈ ਦਿਨ ਅਸਾਡੇ ਨਾਲ ਗੁਜ਼ਰਾਨ ਕਰ ਤਾਂ ਮੈਂ ਕਹਾ ਭਲਾ ਗੁਰੂ ਜੀ ਜਿਵੇਂ ਤੁਸਾਡੀ ਰਜ਼ਾਇ ਤਾਂ ਸ੍ਰੀਗੁਰੂ ਜੀ ਇਕ ਦਿਨ ਅਜੱਤੇ ਰੰਧਾਵੇ ਦੇ ਖੂਹ ਉਪਰ ਜਾਇ ਬੈਠੇ ਹੈਸਨ ਤਾਂ ਅਜੱਤੇ ਨੇ ਦੇਖਾ ਕਿ ਗੁਰੂ ਨਾਨਕ ਜੀ ਹੈਨ ਤਾਂ ਅਜੱਤੇ ਸ੍ਰੀ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਤੇ ਗੁਰੂ ਜੀ ਬੋਲਣ ਨਾਹੀਂ ਤੇ ਅਜੱਤਾ ਉਠੇ ਨਾਹੀਂ ਜਾਂ ਚਿਰ ਗੁਜ਼ਰ ਗਿਆ ਤਾਂ ਗੁਰੂ ਜੀ ਸਮਾਧੀ ਦੇ ਧਿਆਨ ਤੇ ਚੇਤੰਨ ਹੂਏ ਤਾਂ ਬਾਬੇ ਕਹਾ ਕਰਤਾਰ ਕੇ ਪਿਆਰੇ ਤੂੰ ਉਠ ਖੜਾ ਹੋ ਤੀਸਰੇ ਬਚਨ ਅਜੱਤਾ ਉਠ ਬੈਠਾ ਤਾਂ ਸ੍ਰੀਗੁਰੂ ਜੀ ਕਹਾ ਅਜੱਤਾ ਤੂੰ ਮਨੋਰਥ ਕਹੁ ਤਾਂ ਅਜੱਤੇ ਕਹਾ ਗੁਰੂ ਜੀ ਤੁਸੀ ਸਭ ਕੁਛ ਜਾਣਦੇ ਹੋ ਮੇਰੇ ਆਖਣ ਦੀ ਤਾਂ ਗੱਲ ਕਾਈ ਨਹੀਂ ਤਾਂ ਬਾਬੇ ਕਹਾ ਅਜੱਤਿਆ ਕੰਮ ਤਾਂ ਪੂਰਾ ਹੋਇ ਚੁਕਾ ਹੈ ਜਾਹ ਕਰਮਾਂ ਦਾ ਬਲੀ ਹੈਂ ਰਾਇਬੁਲਾਰ ਨਾਲੋਂ ਹਜ਼ਾਰ ਕਦਮ ਅੱਗੇ ਹੋਯਾ ਹੈਂ ਉਸਦੀ ਨਜ਼ਰ ਦੇਹ ਵਿੱਚ ਨਹੀਂ ਖੁੱਲ੍ਹੀ ਤੇਰੀ ਨਜ਼ਰ ਦੇਹ ਵਿੱਚ ਖੁੱਲ੍ਹੀ ਹੈ ਇਤਨਾ ਸੁਣ ਕੇ ਅਜੱਤੇ ਦੇ ਕਪਾਟ ਖੁੱਲ੍ਹ ਗਏ ਤਾਂ ਅਜੱਤੇ ਦਾ ਹੋਰ ਹੀ ਰੂਪ ਹੋਇ ਗਿਆ ਤਾਂ ਇਕ ਦਿਨ ਬੂੜਾ ਰੰਧਾਵਾ ਅੱਯੜ ਚਾਰਦਾ ਆਹਾ ਤਾਂ ਸ੍ਰੀ ਗੁਰੂ ਜੀ ਮੇਰੇ ਕੋ ਆਗਿਆ ਕੀਤੀ ਹੇ ਬਾਲਾ ਓਹ ਜੋ ਅੱਜੜ ਚਾਰਦਾ ਹੈ ਉਸਨੂੰ ਸੱਦ ਲਿਆਉ ਤਾਂ ਗੁਰੂ ਜੀ ਮੈਂ ਜਾਇ ਕਰ ਕਹਿਆ ਬਾਲਕਾ ਤੇਰੇ ਤਾਈਂ ਗੁਰੂ ਨਾਨਕ ਜੀ ਸੱਦਦੇ ਹੈਨ ਤਾਂ ਓਹ ਬੂੜਾ ਆਯਾ ਤੇ ਆਉਂਦਾ ਹੀ ਸ੍ਰੀ ਗੁਰੂ ਜੀ ਦੀ ਚਰਨੀਂ ਪਿਆ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਨੀਂਗਰਾ ਤੂੰ ਕੌਣ ਹੁੰਦਾ ਹੈਂ ਤਾਂ ਬੂੜੇ ਕਹਿਆ ਜੀ ਜੱਟ ਹੁੰਦਾ ਹਾਂ ਤੇ ਸੰਧੂ ਰੰਧਾਵੇ ਦਾ ਪੁੱਤ੍ਰ ਹਾਂ ਤੁਸਾਡੇ ਨਜ਼ਦੀਕ ਰਹਿੰਦਾ ਹਾਂ ਤਾਂ ਸ੍ਰੀ ਗੁਰੂ ਜੀ ਕਹਿਆ ਜਾਹ ਨੀਂਗਰਾ ਤਾਂ ਬੂੜੇ ਕਹਿਆ ਸ੍ਰੀ ਬਾਬਾ ਤੁਸਾਂ ਸੱਦਿਆ ਤੇ ਕਹਿਆ ਕੁਛ ਨਹੀਂ ਏਵੇਂ ਹੀ ਭੇਜਦੇ ਹੋ ਮਨੋਰਥ ਦੱਸੋ ਜੋ ਮੇਰੀ ਗਿਣਤੀ ਮਿਟੇ ਤਾਂ ਸ੍ਰੀ ਬਾਬੇ ਜੀ ਕਹਿਆ ਨੀਂਗਰਾ ਮਨੋਰਥ ਵੀ ਪੂਰਾ ਹੋਇ ਰਹੇਗਾ ਤਾਂ ਬੂੜਾ ਚਲਿਆ ਗਿਆ ਤਾਂ ਮੈਂ ਆਖਿਆ ਗੁਰੂ ਜੀ ਤੁਸਾਂ ਭਲੀ ਨਿਸ਼ਾ ਕੀਤੀ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਬਾਲਾ ਕਿਸੇ ਰੋਜ਼ ਨੂੰ ਏਹ ਸਾਧ ਹੋਵੇਗਾ ਪਰ ਇਸਦੀ ਗੱਦੀ ਚਲੇਗੀ ਪਰ ਅਜੇ ਚਾਂਦਨਾ ਨਹੀਂ ਖੁੱਲ੍ਹਾ ਹੁਣੇ ਹੀ ਖੁੱਲ੍ਹੇਗਾ ਭਲਕੇ ਦੇਖ ਲਵੀਂ ਜਾਂ ਅਗਲਾ ਭਲਕ ਹੂਆ ਤਾਂ ਬੂੜਾ ਅਪਨੇ ਘਰੋਂ ਜਾਣ ਲੱਗਾ ਤੇ ਯਾਦ ਆਯਾ ਭਾਈ ਗੁਰੂ ਜੀ ਕਾ ਦਰਸ਼ਨ ਕਰਨਾ ਹੈ ਪਰ ਹੱਥੋਂ ਖ਼ਾਲੀ ਜਾਣਾ ਤਾਂ ਨਹੀਂ ਚਾਹੀਦਾ ਤਾਂ ਬੂੜਾ ਤਾਜੇ ਮੱਖਨ ਕਾ ਕੂਜਾ ਭਰਕੇ ਲੈ ਗਿਆ ਸ੍ਰੀ ਗੁਰੂ ਜੀ

ਦੇ ਅੱਗੇ ਜਾ ਰੱਖਿਆ ਤਾਂਸ੍ਰੀਗੁਰੂ ਜੀ ਕਹਿਆ ਨੀਂਗਰਾ ਏਹ ਕਿੱਥੋਂ ਆਂਦਾ ਹਈ ਤਾਂ ਬੂੜੇਨੇ ਕਹਿਆ ਗੁਰੂ ਜੀ ਮੈਂ ਅਪਨੇ ਘਰੋਂ ਆਂਦਾ ਹੈ ਤਾਂ ਸ੍ਰੀ ਬਾਬੇ ਜੀ ਕਹਿਆ ਨੀਂਗਰਾ ਕੋਈਘਰ ਸਹੀ ਕੀਤਾ ਹਈ ਤਾਂ ਬੂੜੇ ਕਹਿਆ ਗੁਰੂ ਜੀ ਮੇਰਾ ਮਾਂ ਪਿਉ ਜੋ ਹੈ ਤਾਂ ਸ੍ਰੀ ਗੁਰੂ ਜੀਕਹਿਆ ਭਾਈ ਨੀਂਗਰਾ ਪਿਉ ਮਾਰੀਗਾ ਤਾਂ ਬੂੜਾ ਏਹ ਸੁਣਦਾ ਹੀ ਬੈਰਾਗ ਲੱਗਾ ਕਰਨੇ ਤਾਂ ਗੁਰੂ ਜੀ ਕਹਿਆ ਭਾਈ ਨੀਂਗਰਾ ਰੋਂਦਾ ਕਿਉਂ ਹੈਂ ਤਾਂ ਬੂੜੇ ਕਹਿਆ ਜੀ ਪਿਉ ਤਾਂ ਮਾਰੇ ਭਾਵੇਂ ਨਾਮਾਰੇ ਅਰ ਤੁਮ ਕਿਉਂ ਪਕੜ ਕੇ ਵਤ ਮੋੜਦੇ ਹੋ ਤਾਂ ਸ੍ਰੀ ਗੁਰੂ ਦੀਨਦਿਆਲ ਕਹਿਨੇ ਲਗੇ ਦੇਖ ਬਾਲਾ ਨੀਂਗਰ ਕਿਆ ਕਹਿੰਦਾ ਹੈ ਤਾਂ ਮੈਂ ਆਖਿਆ ਨੀਂਗਰਾ ਗੁਰੂ ਜੀ ਤਾਂ ਤੇਰੇ ਭਲੇ ਦੀ ਕਹਿੰਦੇ ਹੈਨ ਤਾਂ ਬੂੜਾ ਕਹਿਣ ਲੱਗਾ ਭਾਈ ਬਾਲਾ ਏਹ ਤਾਂ ਪੂਰਨ ਸੰਤ ਹੈਨ ਇਨਮੇਂ ਤੇ ਈਸ਼ਰ ਮੈਂ ਕੋਈ ਭੇਦ ਨਹੀਂ ਸੋ ਇਹ ਦੀਵਾ ਬਾਲਕੇ ਵਤ ਬੁਝਾਂਵਦੇ ਹੈਨ ਜਾਂ ਏਹ ਬਾਤ ਬੂੜੇ ਕਹੀ ਤਾਂ ਸ੍ਰੀ ਗੁਰੂ ਜੀ ਕਹਿਆ ਨੀਂਗਰਾ ਸ੍ਰੀ ਕਰਤਾਰ ਅੱਗੇ ਮੱਥਾ ਟੇਕ ਤਾਂ ਬੂੜੇ ਮੱਥਾ ਟੇਕਿਆ ਸੋ ਗੁਰੂ ਜੀ ਕਹਿਆ ਬੂੜਾ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਕਰਤਾਰ ਦਾਨਾਮ ਜਪਿਆ ਕਰ ਤਾਂ ਬੂੜੇ ਕਹਾ ਗੁਰੂ ਜੀ ਆਪ ਦਾ ਦਰਸ਼ਨ ਕਰਕੇ ਸਭ ਮੈਲ ਜਨਮ ਜਨਮਾਤ੍ਰਾਂ ਦੀ ਲਹਿ ਗਈ ਹੈ ਅਤੇ ਵਤ ਨ੍ਹਾਵਣੇ ਜੋਗਾ ਕਰਦੇ ਹੋ ਤਾਂ ਸ੍ਰੀ ਗੁਰੂ ਜੀ ਕਹਿਆ ਬੂੜਿਆ ਤੇਰਾ ਨ੍ਹਾਵਣਾ ਏਸਵਾਸਤੇ ਕਹਿਆ ਹੈ ਕਿ ਤੇਰੇ ਵੱਲੋਂ ਦੇਖਕਰ ਹੋਰ ਸਿੱਖ ਇਸ਼ਨਾਨ ਕਰਨਗੇ ਅਤੇ ਤੈਨੂੰ ਮਿਲਕਰ ਬਹੁਤ ਜੀਵਾਂ ਦਾ ਉਧਾਰ ਹੋਵੇਗਾ ਤੂੰ ਗੁਰੂ ਕੀ ਸਿੱਖੀ ਦਾ ਅਗਵਾਨੀ ਹੋਵੇਂਗਾ ਜੋ ਤੇਰਾ ਦਰਸ਼ਨ ਕਰਨ ਗੇ ਉਨਕੋ ਸਿਦਕ ਪ੍ਰਾਪਤ ਹੋਵੇਗਾ ਏਹ ਖ਼ੁਸ਼ੀ ਕਰਕੇ ਬੂੜੇ ਉੱਪਰ ਸ੍ਰੀ ਗੁਰੂ ਜੀ ਓਥੋਂ ਕਰਤਾਰ ਪੁਰ ਕੋ ਆਏ ਅਤੇ ਨਾਲ ਹੀ ਮੈਂ ਆਯਾ ॥ ਬੋਲੋ ਭਾਈ ਜੀ ਵਾਹਿਗੁਰੂ ॥

ੴ ਸਤਿਗੁਰਪ੍ਰਸਾਦਿ ॥

ਤਾਂ ਇਕ ਸਮੇ ਸ੍ਰੀ ਗੁਰੂ ਨਾਨਕ ਜੀ ਕਰਨ ਕਾਰਨ ਜੋਤੀ ਸਰੂਪ ਕਰਤਾਰ ਪੁਰ ਮੇਂ ਬੈਠੇ ਥੇਤਾਂ ਸ੍ਰੀਗੁਰੂਨਾਨਕ ਜੀ ਦੇ ਆਤਮੇ ਮੇਂ ਤਰੰਗ ਉਤਪਤ ਹੂਆ ਕਿਆ ਕਿ ਗੁਰੂ ਜੀ ਆਪਣੇ ਮਨਮੇਂ ਕਹਿਆ ਅਸੀ ਹੁਣ ਸੰਪੂਰਨ ਪ੍ਰਿਥਵੀ ਕਾ ਸੈਰ ਕੀਆ ਹੈ ਅਤੇ ਸ੍ਰੀ ਕਰਤਾਰ ਜੀ ਕੀ ਆਗਿਆ ਹੈ ਕਿ ਸੰਪੂਰਨ ਜੀਵਾਂ ਕਾ ਉਧਾਰ ਕਰੋ ਤਾਂਤੇ ਹੁਣ ਮੈਂ ਆਪਣੇ ਅੰਗ ਤੇ ਅੰਗਦ ਪੈਦਾ ਕਰਾਂ ਅਤੇ ਤਿਸਦੇ ਹਾਥ ਨਾਮ ਦਾ ਭੰਡਾਰਾ ਸਪੁਰਦ ਕਰੀਏ ਔਰ ਨਿਰੰਕਾਰ ਜੀ ਦਾ ਹੁਕਮ ਹੈ ਸਾਰੇ ਸੰਸਾਰ ਦੀ ਗਤਿ ਮੁਕਤਿ ਹੋਵੇ ਜਾਂ ਸ੍ਰੀ ਗੁਰੂ ਜੀ ਦੇ ਮਨ ਮੇਂ ਇਤਨੀ ਆਈ ਤਾਂ ਸ੍ਰੀ ਨਿਰੰਕਾਰ ਜੀ ਦਾ ਹੁਕਮ ਹੂਆ ਕਿ ਹੇ ਨਾਨਕ ਤੂੰ ਮੇਰੇ ਪਾਸ ਆਉ ਤਾਂ ਸ੍ਰੀ ਗੁਰੂ ਜੀ ਹੱਥ ਜੋੜਕਰ ਬੇਨਤੀ ਕੀਤੀ ਹੇ ਪਾਰਬ੍ਰਹਮ ਜੀ ਆਪਕਾ ਹੁਕਮ ਹੈ ਜੋ ਤੇਰਾ ਪੰਥ ਚਲੇਗਾ ਅਰ ਮੇਰੇ ਨਾਮ ਕਾ ਉਪਦੇਸ਼ ਜਗਤ ਕੋ ਦੇਵੋ ਕਿ ਕਲੀ ਕਾਲ ਕੇ ਲੋਕ ਨਾਮ ਰੂਪੀ ਜਹਾਜ਼ ਉੱਪਰ ਚੜ੍ਹਕਰ ਪਾਰ ਹੋਵਨ ਸੋ ਹੇ ਨਿਰੰਕਾਰ ਜੋਤੀ ਸਰੂਪ ਜੀ ਕੋਈ ਆਪਣਾ ਪਰਮ ਭਗਤ ਭੇਜੋ ਜੀ ਮੈਂ ਉਸਕੋ ਤੇਰੇ ਨਾਮ ਕਾ

ਉਪਦੇਸ਼ ਦੇਵਣੇ ਵਾਲਾ ਬਣਾਇਕਰ ਆਪਣੀ ਗੱਦੀ ਉੱਪਰ ਅਸਥਾਪਨ ਕਰਕੇ ਮੈਂ ਆਪਕੇ ਚਰਨੋਂ ਮੇਂ ਨਿਵਾਸਕਰਾਂਜੀ ਤਾਂ ਨਿਰੰਕਾਰ ਜੀ ਕਹਿਆ ਹੇ ਨਾਨਕ ਜੀ ਜਬ ਮੈਂ ਬਾਵਨ ਉਤਾਰ ਲੀਆ ਥਾ ਤਾਂ ਮੈਂ ਬਿਲੋਚਨ ਰਿਖੀ ਕੋ ਗੁਰੂ ਕਰਕੇ ਥਾਪਿਆ ਸੀ ਅਤੇ ਬਿਲੋਚਨ ਪਿੱਛੇ ਵੀ ਦੇਵਤਿਆਂ ਤੇ ਰਿਖੀਆਂ ਦਾ ਗੁਰੂ ਆਹਾ ਅਰ ਤਪੱਸਿਆ ਵੀ ਕਰਣਾ ਥਾ ਔਰ ਤ੍ਰੈਤੇ ਜੁਗ ਮੇਂ ਸ੍ਰੀ ਠਾਕਰ ਜੀ ਨੇ ਉਸ ਪਾਸੋਂ ਭਗਤਿ ਭੀ ਕਰਵਾਈ ਸੀ ਸ੍ਰੀ ਠਾਕਰ ਜੀ ਕੇ ਮਨ ਮੇਂ ਆਈ ਕਿ ਤਿਸ ਆਪਣੇ ਗੁਰੂ ਕੋ ਭੇਜੋਂ ਤਾਂ ਨਿਰੰਕਾਰ ਜੀ ਬਿਲੋਚਨ ਜੀ ਕੋ ਕਹਿਆ ਹੇ ਗੁਰਦੇਵ ਜੀ ਤੁਮ ਕਲਜੁਗ ਕੇ ਜੀਵਾਂ ਕੋ ਨਾਮ ਕਾ ਉਪਦੇਸ਼ ਕਰਕੇ ਕਲਜੁਗ ਕੇ ਜੀਵਾਂ ਕਾ ਉਧਾਰ ਕਰੋ ਤੇ ਮੇਰੀ ਭਗਤਿ ਦ੍ਰਿੜਵੇ ਅਤੇ ਨਾਨਕ ਜੀ ਕਾ ਪੰਥ ਚਲਾਵੇ ਤਾਂ ਪਾਰਬ੍ਰਹਮ ਜੀ ਕੀ ਆਗਿਆ ਲੈਕੇਬਿਲੋਚਨਜੀ ਵਿਦਿਆ ਹੋਏ ਤੇ ਕਲਜੁਗ ਮੇਂ ਆਇ ਜਨਮ ਲੀਆ ਪੰਜਾਬ ਦੀ ਧਰਤੀ ਜੰਗਲ ਮਤੇ ਦੀ ਸਰਾਇ ਤੇਹਣ ਖੱਤ੍ਰੀ ਕੀ ਬੰਸ ਮੇਂ ਫੇਰੂ ਕੇ ਘਰ ਅਵਤਾਰ ਲੀਆ ਤੇ ਜੰਮਦੇ ਹੀ ਭਗਤਿ ਲੈਕਰ ਜਮਦੇ ਭਏ ਜਬ ਬਾਲਕ ਥੇ ਤਬ ਹੀ ਬੁੱਧ ਸ੍ਰੇਸ਼੍ਰ ਥੀ ਜਬ ੧੪ ਬਰਸਾਂ ਕੇ ਹੋਏ ਤਾਂ ਖਹਿਰਿਆਂਦੀ ਖਡੂਰ ਮੇਂ ਵਿਆਹੇ ਬੰਸੀ ਖੱਤ੍ਰੀ ਦੇ ਘਰ ਜਬ ੧੯ ਅਠਾਰਾਂਬਰਸਾਂ ਕੇ ਅੰਗਦ ਜੀ ਭਏ ਤਾਂ ਲੜਕਾ ਜਰਮਿਆ ਉਸਦਾ ਨਾਮ ਦਾਸੂ ਰੱਖਿਆ ਅਤੇ ਏਕ ਬੀਬੀਅਮਰੋ ਹੋਈ ਤੇ ਦੂਸਰੀ ਸਭਰਾਈ ਭਈ ਅਤੇ ਸ੍ਰੀ ਗੁਰੂ ਜੀਕੇ ਮਹਿਲ ਦਾਨਾਮ ਬਿਰਾਈ ਥਾ ਜਬ ਦਾਸੂ ਪਾਂਚ ਬਰਸ ਕਾ ਹੋਯਾ ਤਾਂ ਆਪਸ ਵਿੱਚ ਬਲੋਚਾਂ ਦੀ ਲੜਾਈ ਹੋਈਤੇ ਮਤੇ ਦੀ ਸਰਾਇ ਘੇਰ ਲਈਤਾਂ ਫੇਰ ਲਹਿਣਾ ਜੀ ਖਡੂਰ ਖਹਿਰਿਆ ਦੀ ਆਇ ਵਸੇ ਅਤੇ ਓਥੇ ਪ੍ਰੇਮੀਸਿੱਖ ਰਹਿੰਦੇ ਸਾਨ ਸੋਓਹ ਇਕੱਠੇ ਹੋਇ ਕਰਸ੍ਰੀ ਗੁਰੂਜੀ ਕੇ ਸ਼ਬਦ ਗਾਂਵਦੇ ਸਾਨ ਤਾਂ ਇਕ ਸਿੱਖ ਓਥੇ ਭੱਲਾ ਜ਼ਾਤ ਦਾ ਸੀਸੋ ਖਡੂਰ ਵਿਚ ਗੁਰੂ ਜਪਦਾ ਸੀ ਹੋਰ ਸਭ ਦੇਵੀ ਦੀ ਪੂਜਾ ਕਰਦੇ ਸਨ ਤੇ ਓਹ ਭੱਲਾ ਖੱਤ੍ਰੀ ਤੇਹਣਾਂਦੇ ਮਹੱਲੇ ਰਹਿੰਦਾ ਸੀ ਤਾਂ ਇਕ ਦਿਨ ਓਹ ਜਪ ਸਾਹਿਬ ਪੜ੍ਹਦਾ ਸੀ ਤਾਂ ਲਹਿਣੇ ਨੇ ਉਸਨੂੰ ਪੁੱਛਿਆ ਭਾਈ ਜੀ ਏਹ ਸ਼ਬਦ ਬਾਨੀ ਕਿਸਦੀ ਆਖੀ ਹੋਈ ਹੈ ਤਾਂ ਉਸਨੇ ਕਹਾ ਭਾਈ ਏਹ ਬਾਨੀ ਸ੍ਰੀ ਗੁਰੂ ਨਾਨਕ ਤਪੇ ਦੀ ਹੈ ਜਾਂ ਏਹ ਸੁਣੀ ਤਾਂ ਲਹਿਣੇ ਦੇ ਮਨ ਮੇਂ ਬਸੀ ਕਿ ਜਿਸਦੀ ਏਹ ਬਾਨੀ ਹੈ ਉਸਨੂੰ ਗੁਰੂ ਕਰੀਏ ਤਾਂ ਲੋਕਾਂ ਨੇ ਆਖਿਆ ਚਲੋ ਭਾਈ ਦੁਰਗਾਦੇਨੁਰਾਤੇ ਆਏ ਹੈਨ ਤਾਂ ਸੰਗ ਦੇਵੀ ਪੂਜਣੇ ਚਲੇ ਤਾਂ ਓਨਾਂ ਲੋਕਾਂ ਦੇ ਨਾਲ ਲਹਿਣਾ ਵੀ ਦੇਵੀਪੂਜਣੇਚਲਾ ਤਾਂ ਸੰਗ ਕਰਤਾਰਪੁਰ ਜਾਇ ਉਤਰਿਆ ਤਾਂ ਸਾਂਗੀਆਂ ਪੁੱਛਿਆ ਭਾਈ ਏਹ ਗਿਰਾਉਂ ਕਿਸਦਾ ਹੈ ਤਾਂ ਗਿਰਾਉਂ ਦੇ ਲੋਕਾਂ ਕਹਾਭਾਈ ਨਾਨਕ ਬੇਦੀ ਦਾਹੈ ਤਾਂ ਇਕਬ੍ਰਾਹਮਣ ਨੇ ਆਖਿਆ ਲਹਿਣਿਆਂ ਜਿਸਦੇ ਸ਼ਬਦ ਗਾਉਂਦਾ ਹੈਂ ਉਸੇ ਦਾ ਹੀ ਗਾਉਂ ਹਈ ਤਾਂਓਧਰ ਸ੍ਰੀ ਗੁਰੂ ਨਾਨਕ ਜੀ ਕੋ ਵੀ ਆਗਮਨ ਹੋਯਾ ਭਾਈ ਸੇਵਕ ਮੇਰਾ ਰਾਜ ਕਾ ਧਨੀ ਆਯਾ ਹੈ ਜਿਸ ਮੇਰਾਪੰਥਚਲਾਵਣਾ ਹੈ ਏਹ ਸਮਝ ਕੇ ਸ੍ਰੀ ਗੁਰੂ ਨਾਨਕ ਜੀ ਉਠਕਰ ਸ਼ਹਿਰੋਂ ਬਾਹਰ ਰਸਤੇ ਉੱਪਰ ਆਇ ਖੜੋਤੇ ਪਰ ਲੋਕਾਂਤੋਂ ਨਿਆਰੇਹੋਇ ਕਰ ਲਹਿਣੇ ਕੋ ਮਿਲੇ ਤਾਂਲਹਿਣੇ ਪੁੱਛਿਆ

ਹੇ ਪਰਮੇਸ਼ਰ ਦੇ ਪਿਆਰੇ ਕਿਵੇਂ ਮੇਰੇ ਕੋ ਨਾਨਕ ਜੀ ਕਾ ਦਰਸ਼ਨ ਵੀ ਹੋਵੇ ਤਾਂ ਗੁਰੂ ਜੀ ਕਹਾ ਚਲ ਭਾਈ ਅਸੀ ਤੈਨੂੰ ਦਰਸ਼ਨ ਕਰਵਾ ਦੇਈਏ ਅੱਗੇ ਅੱਗੇ ਸ੍ਰੀ ਬਾਬਾ ਜੀ ਤੇ ਪਿੱਛੇ ਲਹਿਣਾ ਜਾਂ ਧਰਮਸਾਲ ਕੇ ਪਾਸ ਆਏ ਤਾਂ ਸ੍ਰੀ ਬਾਬੇ ਜੀ ਆਖਿਆ ਭਾਈ ਓਸ ਮੋਹੜੇ ਨਾਲ ਘੋੜੀ ਬੰਨ੍ਹ ਤੇ ਏਸ ਦਰਵਾਜ਼ੇ ਦੇ ਅੰਦਰ ਹੈਨ ਏਹ ਗੱਲ ਆਖਕੇ ਓਥੋਂ ਦੂਸਰੇ ਦਰਵਾਜ਼ਿਓਂ ਅੰਦਰ ਜਾਇ ਕਰ ਇਕ ਚੌਤਰੇ ਉੱਪਰ ਚੌਕੜੀ ਮਾਰ ਕੇ ਗੁਰੂ ਜੀ ਜਾਇ ਬੈਠੇ ਜਦ ਲਹਿਣਾ ਘੋੜੀ ਨੂੰ ਬੰਨ੍ਹਕੇ ਅੰਦਰ ਗਿਆ ਤਾਂ ਕਿਆ ਦੇਖੇ ਜੋ ਸ੍ਰੀ ਗੁਰੂ ਬਾਬਾ ਜੀ ਸਿੰਘਾਸਨ ਪਰ ਬੈਠੇ ਹੈਨ ਜਾਂ ਲਹਿਣੇ ਦੇਖਿਆ ਤੇ ਮਨ ਵਿਚ ਬਹੁਤ ਹੈਰਾਨ ਹੋਯਾ ਤੇ ਆਖਨ ਲੱਗਾ ਭਾਈ ਏਹ ਤਾਂ ਓਹੀ ਹੈ ਜਿਸਨੇ ਮੇਰੇ ਕੋ ਈਹਾਂ ਆਂਦਾ ਸੀ ਪਰ ਬੜਾ ਲਾਜ਼ਮ ਹੋਯਾ ਤੇ ਕਹਿਣ ਲੱਗਾ ਜੇ ਮੈਨੂੰ ਖ਼ਬਰ ਹੁੰਦੀ ਤਾਂ ਮੈਂ ਸ੍ਰੀ ਗੁਰੂ ਜੀ ਦੇ ਪਿੱਛੇ ਘੋੜੀ ਤੋਂ ਉਤਰ ਖੜਾ ਹੋਂਦਾ ਅਤੇ ਏਨਾਂ ਨੂੰ ਘੋੜੀ ਦੇ ਉੱਪਰ ਚੜ੍ਹਾਕੇ ਲਿਆਉਂਦਾ ਤੇ ਮੈਂ ਬੜਾ ਔਗਣਹਾਰਾ ਹਾਂ ਜੋ ਇਨਾਂ ਕੋ ਸਿਞਾਣ ਨਾ ਸਕਿਆ ਜੇ ਜਾਣਦਾ ਤਾਂ ਮੈਂ ਇਨਾਂ ਦੇ ਚਰਨਾਂ ਉੱਪਰ ਮੱਥਾ ਟੇਕਦਾ ਏਹ ਸੋਚਕੇ ਤਾਂ ਲਹਿਣਾ ਸ੍ਰੀ ਗੁਰੂ ਨਾਨਕ ਜੀ ਦੇ ਚਰਨੀਂ ਲੱਗਾ ਜਾਂ ਲਹਿਣੇ ਮੱਥਾ ਟੇਕਿਆ ਤਾਂ ਬਾਬੇ ਜੀ ਕਹਾ ਪੁਰਖਾ ਸੁੱਖ ਹੈ ਤਾਂ ਲਹਿਣੇ ਨੇ ਕਹਾ ਜੀ ਆਪ ਦੇ ਦਰਸ਼ਨ ਕਰਕੇ ਸੁਖ ਹੋਈ ਹੈ ਅਤੇ ਮਨ ਵਿਚ ਬੜਾ ਭੈ ਕਰਕੇ ਕੁਛ ਬੋਲ ਨਾ ਸਕੇ ਅਤੇ ਹੱਥੋਂ ਘੁੰਘਰੀ ਤੋੜ ਸੁੱਟੀ ਤੇ ਮਨ ਮੇਂ ਕਹਿਆ ਭਾਈ ਜੇਕਰ ਐਤਕੀ ਮੈਨੂੰ ਭੇਜਨ ਤਾਂ ਮੈਂ ਅਦਬ ਨਾਲ ਆਵਾਂ ਜੀ ਤੇ ਇਨਾਂ ਕੀ ਸੇਵਾ ਕਰੋਂ ਏਹ ਬਾਤ ਲਹਿਣੇ ਮਨ ਮੇਂ ਗਿਣੀ ਤਾਂ ਸ੍ਰੀ ਬਾਬਾ ਜੀ ਪੁੱਛਿਆ ਪੁਰਖਾ ਤੇਰਾ ਨਾਮ ਕਿਆ ਹੈ ਤਾਂ ਉਸਨੇ ਕਹਿਆ ਜੀ ਮੇਰਾ ਨਾਮ ਲਹਿਣਾ ਹੈ ਤਾਂ ਸ੍ਰੀ ਬਾਬੇ ਜੀ ਕਹਾ ਭਾਈ ਤੂੰ ਲਹਿਣਾ ਤੇ ਅਸਾਂ ਦੇਣਾ ਹੈ ਅਤੇ ਅੱਜ ਤੋਂ ਤੇਰਾ ਨਾਮ ਅੰਗਦ ਹੂਆ ਕਿਉਂਕਿ ਤੂੰ ਮੇਰੇ ਅੰਗ ਤੋਂ ਪੈਦਾ ਹੂਆ ਹੈਂ ਅਤੇ ਤੂੰ ਮੇਰੇ ਸੇ ਕਭੀ ਜੁਦਾ ਨਾ ਹੋਵੇਂਗਾ ਪਰ ਹੇ ਲਹਿਣਿਆ ਹੁਣ ਤੂੰ ਜਾਹ ਤੇ ਕਲ ਆਵੀਂ ਤਾਂ ਲਹਿਣੇ ਨੇ ਕਹਾ ਭਾਈ ਏਹ ਤਾਂ ਬੜਾ ਮਹਾਂ ਪੁਰਖ ਹੈ ਜਿਸਨੇ ਮੇਰੇ ਮਨ ਕੀ ਬੁੱਝ ਲਈ ਹੈਸੁ ਤਾਂ ਲਹਿਣਾ ਮੱਥਾ ਟੇਕਕੇ ਆਪਣੇ ਸੰਗ ਵਿਚ ਆਇ ਮਿਲਿਆ ਤਾਂ ਲੋਕਾਂ ਨੂੰ ਕਹਿਣ ਲੱਗਾ ਭਾਈ ਮੇਰੀ ਸਭਨਾਂ ਨੂੰ ਰਾਮ ਰਾਮ ਹੈ ਤਾਂ ਲੋਕਾਂ ਕਹਿਆ ਹੁਣ ਤੂੰ ਏਂਵੇ ਰਹੇਂਗਾ ਭੌਣ ਪਰ ਨਹੀਂ ਜਾਵੇਂਗਾ ਤਾਂ ਲਹਿਣੇ ਨੇ ਕਹਾ ਭਾਈ ਜਿਸ ਵਾਸਤੇ ਮੈਂ ਭੌਣ ਪਰਸਣ ਜਾਂਦਾ ਸਾਂ ਸੋ ਮੇਰੀ ਨਿਸ਼ਾ ਏਥੇ ਹੀ ਹੋਇ ਗਈ ਹੈ ਤਾਂ ਲੋਕਾਂ ਕਹਿਆ ਭਾਈ ਸਾਡਾ ਕੀ ਹਾਲ ਤਾਂ ਲਹਿਣੇ ਕਹਾ ਭਾਈ ਜਦੋਂ ਤੁਸੀ ਭੌਣ ਪਰਸ ਕੇ ਆਓਗੇ ਤਾਂ ਤੁਸਾਡਾ ਵੀ ਵਾਹਿਗੁਰੂ ਭਲਾ ਕਰੇਗਾ ਤਾਂ ਸੰਗ ਵਿਦਿਆ ਹੋਇ ਕੇ ਦੁਰਗਾ ਦੇ ਅਸਥਾਨ ਪਰ ਜਾਇ ਪਹੁਚੇ ਅਤੇ ਗੁਰੂ ਅੰਗਦ ਜੀ ਆਪਣੇ ਘਰ ਆਏ ਤੇ ਕਿਸੇ ਨੂੰ ਦੱਸਿਓਸ ਨਾਹੀਂ ਕਿ ਮੈਂ ਸ੍ਰੀ ਗੁਰੂ ਜੀ ਦਾ ਦਰਸ਼ਨ ਕੀਤਾ ਹੈ ਤਾਂ ਘਰ ਦਿਆਂ ਲੋਕਾਂ ਨੇ ਆਖਿਆ ਭਾਈ ਦੇਵੀ ਦੇ ਦਰਸ਼ਨ ਤੇ ਕਿਉਂ ਮੁੜ ਆਯਾ ਹੈਂ ਤਾਂ ਲਹਿਣੇ ਕਹਿਆ ਸੰਘ ਨੂੰ ਵਿਦਿਆ ਕਰ ਆਯਾ ਹਾਂ ਤੇ ਹੁਣ ਨਹੀਂ ਜਾਵਾਂਗਾ ਤਾਂ ਲੋਕ ਚੁਪ ਕਰ ਰਹੇ ਤੇ ਲਹਿਣੇ ਦਾ ਮਨ ਸ੍ਰੀ ਗੁਰੂ ਜੀ ਦੇ

ਚਰਨਾਂ ਵਿਚ ਹੈ ਪਰ ਸਾਰੀ ਰਾਤ ਤੜਫ਼ਦਿਆਂ ਕੱਟੀ ਜਾਂ ਦਿਨ ਚੜ੍ਹਿਆ ਤਾਂ ਲਹਿਣੇ ਭਾਣਜੇ ਨੂੰ ਆਖਿਆ ਭਾਈ ਇਕ ਮਣ ਦਾਣੇ ਤੇ ਲੂਣ ਲੈ ਆਓ ਤਾਂ ਓਸ ਉਠਕਰ ਦਾਣੇ ਮਣ ਤੇ ਲੂਣ ਬੰਨ੍ਹਕੇ ਲੈ ਆਂਦੇ ਤਾਂ ਲਹਿਣਾ ਆਪਣੇ ਸਿਰ ਉੱਪਰ ਚੁੱਕਕੇ ਤੁਰ ਪਿਆ ਤਾਂ ਭਾਣਜੇ ਕਹਿਆ ਜੀ ਕਿਸੇ ਦੇ ਸਿਰ ਚੁਕਾਇ ਕੇ ਲੈ ਜਾਵੋ ਤੇ ਜਾਂ ਮੇਰੇ ਕੋ ਹੁਕਮ ਕਰੋ ਤਾਂ ਮੈਂ ਛੱਡ ਆਉਂਦਾ ਹਾਂ ਤਾਂ ਲਹਿਣੇ ਕਹਿਆ ਭਾਈ ਜੇ ਤੈਨੂੰ ਕਿਤੋਂ ਜ਼ਰ ਹੱਥ ਆਵੇ ਤਾਂ ਤੂੰ ਕਿਸੇ ਕੋ ਦੇ ਦੇਵੇਂ ਕਿ ਆਪ ਰੱਖੇ ਤਾਂ ਉਸਨੇ ਕਹਿਆ ਜੇ ਜ਼ਰ ਮਿਲੇ ਤਾਂ ਮੈਂ ਆਪ ਰੱਖਾਂ ਤਾਂ ਲਹਿਣੇ ਨੇ ਕਹਿਆ ਤੇ ਮੈਂ ਕਿਉਂ ਦੇਵਾਂ ਏਹ ਕਹਿਕੇ ਪੰਡ ਚੁੱਕਕੇ ਕਰਤਾਰਪੁਰ ਜਾਇ ਪਹੁਚਾ ਤੇ ਅੱਗੇ ਮਾਤਾ ਜੀ ਬੈਠੇ ਹੈਨ ਤਾਂ ਲਹਿਣੇ ਨੇ ਮਾਤਾ ਜੀ ਕੋ ਮੱਥਾ ਟੇਕਿਆ ਤੇ ਪੰਡ ਰਖ ਦਿੱਤੀ ਤੇ ਮਾਤਾ ਚੋਣੀ ਕਹਿਆ ਭਾਈ ਤੂੰ ਕੌਣ ਹੈਂ ਤਾਂ ਲਹਿਣੇ ਨੇ ਕਹਿਆ ਜੀ ਮੈਂ ਸਿੱਖ ਹੋਣਾ ਹਾਂ ਤੇ ਏਹ ਭੇਟਾ ਲੇਵਹੁ ਜੀ ਤਾਂ ਮਾਤਾ ਜੀ ਪੰਡ ਅੰਦਰ ਰੱਖੀ ਤੇ ਫੇਰ ਲਹਿਣੇ ਕਹਿਆ ਜੀ ਗੁਰੂ ਜੀ ਕਿੱਥੇ ਹੈਨ ਤਾਂ ਮਾਤਾ ਚੋਣੀ ਕਹਿਆ ਗੁਰੂ ਜੀ ਬਾਹਰ ਧਾਨਾਂ ਦੇ ਖੇਤ ਉਤੇ ਗਏ ਹੈਨ ਓਥੇ ਨਦੀਣ ਕਢਵਾਉਂਦੇ ਹੈਨ ਤਾਂ ਲਹਿਣਾ ਓਥੇ ਗਿਆ ਤੇ ਸ੍ਰੀ ਗੁਰੂ ਜੀ ਦੇ ਚਰਨਾਂ ਪਰ ਮੱਥਾਂ ਟੇਕਿਆ ਤਾਂ ਸ੍ਰੀ ਬਾਬੇ ਜੀ ਲਹਿਣੇ ਦਾ ਸਿਰ ਅਪਣੇ ਹੱਥਾਂ ਉੱਪਰ ਲਿਆ ਤੇ ਜੋਤ ਨਾਲ ਜੋਤ ਮਿਲਾਇ ਲਈ ਤਾਂ ਲਹਿਣੇ ਕਹਿਆ ਗੁਰੂ ਜੀ ਮੈਂ ਭੀ ਨਦੀਣ ਕੱਢਾਂ ਤਾਂ ਗੁਰੂ ਜੀ ਲਹਿਣੇ ਦੇ ਹੱਥ ਰੰਬੀ ਫੜਾਇ ਕੇ ਕਹਿਆ ਜਾਹ ਕੱਢ ਤਾਂ ਲਹਿਣਾ ਸਮੇਤ ਧਾਈਆਂ ਦੇ ਘਾਸ ਕੱਢਣ ਲਗਾ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਬੱਚਾ ਤੈਨੂੰ ਏਹ ਕੰਮ ਨਹੀਂ ਆਉਂਦਾ ਪਰ ਤੂੰ ਪੂਲਾ ਚੁਕ ਕੇ ਘਰ ਲੈ ਜਾਹ ਤਾਂ ਲਹਿਣੇ ਕਹਿਆ ਜੀ ਸੱਤਬਚਨ ਤਾਂ ਪੂਲਾ ਵਹਿੰਦਾ ਵਹਿੰਦਾ ਲਹਿਣੇ ਦੇ ਸਿਰ ਤੇ ਚੁਕਾਇ ਦਿੱਤਾ ਤੇ ਲਹਿਣਾ ਘਰ ਲੈ ਗਿਆ ਜਾਇ ਸੁੱਟਿਆ ਜਾਂ ਮਾਤਾ ਚੋਣੀ ਨੇ ਦੇਖਿਆ ਤਾਂ ਲਹਿਣੇ ਦੇ ਗਲ ਵਿੱਚ ਖਰਾ ਮਹੀਨ ਜਾਮਾ ਆਹਾ ਸੋ ਚਿੱਕੜ ਨਾਲ ਭਰ ਗਿਆ ਪਰ ਸ੍ਰੀ ਬਾਬਾ ਜੀ ਵੀ ਲਹਿਣੇ ਦੇ ਨਾਲ ਹੀ ਘਰ ਆਇ ਵੜੇ ਤਾਂ ਮਾਤਾ ਚੋਣੀ ਨੇ ਕਹਿਆ ਹੇ ਗ਼ਰੀਬਨਿਵਾਜ਼ ਜੀ ਆਪ ਦਾ ਕੈਸਾ ਸੁਭਾਵ ਹੋਇ ਗਿਆ ਹੈ ਜੋ ਇਸ ਭਲੇ ਆਦਮੀ ਦੇ ਸਿਰ ਨਦੀਣ ਚੁਕਾਈ ਸਾਰੇ ਕੱਪੜੇ ਚਿੱਕੜ ਨਾਲ ਭਰ ਗਏ ਹੈਨ ਕਿਸੇ ਕਾਮੇ ਦੇ ਸਿਰ ਚੁਕਾਇ ਲਿਆਵਣੀ ਸੀ ਜੇ ਏਸ ਤਰਾਂ ਕਰੋਗੇ ਤਾਂ ਦੂਸਰੀ ਵਾਰੀ ਕਿਸੇ ਭਲੇ ਮਾਣਸ ਕਾਹਨੂੰ ਆਉਣਾ ਹੈ ਤਾਂ ਸ੍ਰੀ ਬਾਬੇ ਜੀ ਕਹਿਆ ਸੁਣ ਭੋਲੀਏ ਏਹ ਚਿੱਕੜ ਨਹੀਂ ਏਹ ਕੇਸਰ ਹੈ ਤੇ ਏਹ ਨਦੀਣ ਦੀ ਪੰਡ ਨਹੀਂ ਏਹ ਤ੍ਰਿਲੋਕੀ ਦਾ ਛੱਤ੍ਰ ਹੈ ਤੇ ਏਸਦਾ ਨਾਮ ਅੰਗਦ ਹੈ ਕਜੋਂ ਕਿ ਏਹ ਮੇਰੇ ਅੰਗਾਂ ਥੀਂ ਪੈਦਾ ਹੋਯਾ ਹੈ ਜਾਂ ਏਹ ਬਾਤ ਅੰਗਦ ਨੇ ਸੁਣੀ ਤਾਂ ਹੱਥ ਬੰਨ੍ਹਕੇ ਸ੍ਰੀ ਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਜੀ ਅੰਗਦ ਕੋ ਅਪਣੇ ਗਲ ਨਾਲ ਲਗਾ ਲਿਆ ਤੇ ਨਾਲ ਲਗਦੇ ਸਾਥ ਹੀ ਭਰਪੂਰ ਕਰ ਦਿੱਤਾ ਤਾਂ ਅਗਮ ਨਿਗਮ ਦੀ ਸੋਝੀ ਹੋਇ ਗਈ ਤਾਂ ਅੰਗਦ ਜੀ ਲਗੇ ਸ੍ਰੀ ਬਾਬੇ ਜੀ ਦੀ ਟਹਿਲ ਕਰਨੇ ਤਾਂ ਫੇਰ ਓਹ ਸੰਗ ਦੇਵੀ ਪਰਸ ਕੇ ਆਏ ਤੇ ਸਭ ਲੋਕ ਸ੍ਰੀ ਬਾਬੇ ਜੀ ਦੀ ਚਰਨੀਂ ਆਇ ਲਗੇ ਤਾਂ ਸ੍ਰੀ ਬਾਬੇ ਜੀ ਸਭ ਨੂੰ ਸੰਤੋਖ ਦਿੱਤਾ ਤਾਂ ਸਭ ਘਰ

ਕੋ ਗਏ ਤੇ ਅੰਗਦ ਸ੍ਰੀ ਗੁਰੂ ਜੀ ਦੇ ਪਾਸ ਰਹਿਆ ਤੇ ਮਨੋਂ ਤਨੋਂ ਹੋਇਕਰ ਟਹਿਲ ਕਰਿਆ ਕਰੇ ਜਲ ਲਿਆਇ ਕੇ ਇਸ਼ਨਾਨ ਕਰਵਾਵੇ ਤੇ ਪੱਖਾ ਕਰੇ ਮੁੱਠੀਆਂ ਭਰੇ ਇਕ ਦਿਨ ਦੀ ਬਾਤ ਏਹ ਹੈ ਜਦ ਅੰਗਦ ਜੀ ਇਸ਼ਨਾਨ ਦੇ ਵਾਸਤੇ ਪਹਿਰ ਰਾਤ ਰਹਿੰਦੀ ਗਿਆ ਜਦ ਅੰਗਦ ਜਲ ਲੈਕੇ ਆਯਾ ਤਾਂ ਕਿਆ ਦੇਖੇ ਜੋ ਇਕ ਸੋਲਾਂ ਬਰਸਾਂ ਦੀ ਲੜਕੀ ਸੁੰਦ੍ਰ ਸਰੂਪ ਸੂਹੇ ਬਸਤ੍ਰ ਪਹਿਨ ਕੇ ਅੰਦਰੋਂ ਬਾਹਰ ਕੋ ਚਲੀ ਤਾਂ ਅੰਗਦ ਨੇ ਪੁੱਛਿਆ ਤੂੰ ਕਵਣ ਹੈਂ ਤਾਂ ਉਸਨੇ ਕਹਿਆ ਭਾਈ ਮੈਂ ਦੁਰਗਾ ਭਵਾਨੀ ਹਾਂ ਅਤੇ ਏਸ ਦੁਵਾਰੇ ਦੀ ਟਹਿਲ ਕਰਕੇ ਚੱਲੀ ਹਾਂ ਸੁਣ ਭਾਈ ਏਹ ਜੋ ਪ੍ਰਤਾਪ ਮੇਰਾ ਹੈ ਦੇਸ਼ਾਂ ਦੇਸ਼ਾਂਤ੍ਰਾਂ ਥੀਂ ਲੋਕ ਆਉਂਦੇ ਹੈਨ ਸੋ ਸਭ ਏਨਾਂ ਗੁਰਾਂ ਦੀ ਕ੍ਰਿਪਾ ਦ੍ਰਿਸ਼੍ਟੀ ਹੈ ਤਾਂ ਤੇ ਲਹਿਣੇ ਮੱਥਾ ਟੇਕਿਆ ਤਾਂ ਫੇਰ ਇਕ ਦਿਨ ਦੀ ਬਾਤ ਹੈ ਜੋ ਸ੍ਰੀ ਗੁਰੂ ਨਾਨਕ ਜੀ ਦਾ ਚਰਨ ਹਲਦਾ ਦੇਖ ਕਰ ਲਹਿਣੇ ਪੁੱਛਿਆ ਏਹ ਕਿਆ ਹੈ ਤਾਂ ਬਾਬੇ ਜੀ ਕਹਿਆ ਹੇ ਬੱਚਾ ਗੁਪਤ ਸੰਗਤਾਂ ਟਹਿਲ ਕਰਕੇ ਜਾਂਦੀਆਂ ਹੈਨ ਅਤੇ ਨਾਲੇ ਦਰਸ਼ਨ ਕਰਦੇ ਹੈਨ ਤਾਂ ਲਹਿਣੇ ਮੱਥਾ ਟੇਕਿਆ ਇਕ ਦਿਨ ਗੁਰੂ ਅੰਗਦ ਜੀ ਸ੍ਰੀ ਗੁਰੂ ਜੀ ਦੀ ਟਹਿਲ ਕਰਦਿਆਂ ਤੇ ਮੁੱਠੀਆਂ ਭਰਦਿਆਂ ਦੇਖਾ ਤਾਂ ਸ੍ਰੀ ਬਾਬੇ ਜੀਦੇ ਸਰੀਰ ਉਪਰ ਝਰੀਟਾਂ ਪਈਆਂ ਹੋਈਆਂ ਹੈਨ ਤਾਂ ਸ੍ਰੀ ਅੰਗਦ ਜੀ ਹੱਥ ਜੋੜ ਕਰ ਅਰਦਾਸ ਕੀਤੀ ਤੇ ਕਹਿਆ ਹੇ ਦੀਨਬੰਧੂ ਕਰਨ ਕਾਰਨ ਸਤਗੁਰ ਦੇਵ ਜੀ ਆਪਦੇ ਸਾਰੇ ਸਰੀਰ ਉੱਪਰ ਝਰੀਟਾਂ ਪਈਆਂ ਹੈਨ ਜੀ ਸੋ ਮੇਹਰਬਾਨੀ ਕਰਕੇ ਦੱਸੋ ਜੀ ਏਹ ਕਿਆ ਬਾਤ ਹੈ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਸੁਣ ਪੁਰਖਾ ਇਕ ਅੱਯੜ ਚਾਰਨ ਵਾਲਾ ਹੈ ਸੋ ਉਹ ਨਾਲੇ ਅੱਯੜ ਚਾਰਦਾ ਹੈ ਨਾਲੇ ਪ੍ਰੇਮ ਨਾਲ ਆਰਤੀ ਸੋਹਿਲਾ ਪੜ੍ਹਦਾ ਹੈ ਸੋ ਬੱਚਾ ਮੇਰਾ ਪ੍ਰਣ ਹੈ ਜੋ ਜਿੱਥੇ ਕੋਈ ਸੋਹਿਲਾ ਪੜ੍ਹੇਗਾ ਉਥੇ ਮੈਂ ਪ੍ਰਵੇਸ਼ ਕਰਾਂਗਾ ਸੋ ਉਹ ਝਾੜਾਂ ਵਿਚ ਫਿਰਦਾ ਹੈ ਤੇ ਜਿਸ ਤਰਾਂ ਉਸਦੇ ਪਿੰਡੇ ਉੱਪਰ ਝਰੀਟਾਂ ਪਉਂਦੀਆਂ ਹੈਨ ਉਸੇ ਤਰਾਂ ਸਾਨੂੰ ਝਰੀਟਾਂ ਪੈਗਈਆਂ ਹੈਨ ਤਾਂ ਅਗਲੇ ਭਲਕ ਸ੍ਰੀ ਗੁਰੂ ਅੰਗਦ ਨੇ ਉਸ ਅਯਾਲੀ ਕੋ ਸਦਵਾਇ ਕਰ ਕਹਿਆ ਸੁਣ ਭਾਈ ਤੂੰ ਜੋ ਆਰਤੀ ਸੋਹਿਲਾ ਪੜ੍ਹਦਾ ਹੈਂ ਸੋ ਤੂੰ ਆਪਣੇ ਬਿਸਤ੍ਰੇ ਉੱਪਰ ਬੈਠਕਰ ਸੌਂਦੀ ਵਾਰ ਪੜ੍ਹਿਆ ਕਰ ਸੁਣਤੇ ਪੜ੍ਹਤੇ ਦੋਹਾਂ ਕੀ ਪਰਮ ਗਤੀ ਹੋਇਗੀ ਅਤੇ ਸ੍ਰੀ ਗੁਰੂ ਜੀ ਧੁਵਾਡੇ ਅੰਗ ਸੰਗ ਰਹਿਣਗੇ ਏਹ ਬਾਣੀ ਪੜ੍ਹਨ ਦਾ ਸਾਰੀ ਸੰਗਤ ਕੋ ਹੁਕਮ ਦੀਆ ਸਭ ਸੰਗਤ ਕੇ ਲੋਕ ਸ੍ਰੀ ਗੁਰੂ ਨਾਨਕ ਜੀ ਕੇ ਚਰਨੋਂ ਪਰ ਮੱਥਾ ਟੇਕਦੇ ਹੂਏ ਆਪੋ ਆਪਣੇ ਘਰਾਂ ਕੋ ਜਾਤੇ ਭਏ ਤਾਂ ਸ੍ਰੀ ਗੁਰੂ ਅੰਗਦ ਜੀ ਤਿੰਨ ਬਰਸ ਗੁਰੂ ਨਾਨਕ ਜੀ ਦੀ ਸੇਵਾ ਕੀਤੀ ਅਤੇ ਚੌਥੇ ਬਰਸ ਸ੍ਰੀ ਗੁਰੂ ਜੀ ਕੀ ਆਗਿਆ ਪਾਇਕੇ ਮੱਤੇ ਦੀ ਸਰਾਂਇ ਜਾਤੇ ਭਏ ਜਾਂ ਲਹਿਣਾ ਘਰ ਗਿਆ ਤਾਂ ਲੋਕਾਂ ਕਹਿਆ ਜੋ ਭਾਈ ਲਹਿਣਾ ਦੇਵੀ ਪਰਸਣੇ ਨਹੀਂ ਗਿਆ ਤੇ ਨਾਨਕ ਜੀ ਪਾਸ ਰਹਿਆ ਹੈ ਏਹ ਬਾਤ ਸੁਣਕੇ ਹਰੀਕਿਆਂ ਦੇ ਸਭ ਲੋਕ ਲਹਿਣੇ ਕੋ ਮਿਲਣ ਆਏ ਕਿ ਨਾਨਕ ਜੀ ਪਾਸੋਂ ਲਹਿਣਾ ਆਯਾ ਹੈ ਤਾਂ ਅੱਗੋਂ ਸ੍ਰੀ ਗੁਰੂ ਜੀ ਸਭਨਾਂ ਕੋ ਬੜੇ ਆਦਰ ਸੰਜੁਗਤ ਮਿਲੇ ਅਤੇ ਇਕ ਤਖ਼ਤ ਮੱਲ ਚੌਧਰੀ ਹਰੀਕਿਆਂ ਦਾ ਸੀ ਤੇ ਓਹ ਅੱਗੇ ਵੀ

ਸ੍ਰੀ ਅੰਗਦ ਜੀ ਕਾ ਮੇਲੀ ਸੀ ਉਸਨੇ ਸੁਣਿਆ ਜੋ ਲਹਿਣਾ ਸ੍ਰੀ ਗੁਰੂ ਨਾਨਕ ਬੇਦੀ ਨੂੰ ਮਿਲਕੇ ਆਯਾ ਹੈ ਤੇ ਮਹਾਤਮਾ ਕੋ ਮਿਲਕਰ ਏਹ ਭੀ ਪੂਰਨ ਪੁਰਖ ਭਯਾ ਹੋਵੇਗਾ ਤਾਂ ਚਲਕੇ ਦਰਸ਼ਨ ਕਰ ਆਵੀਏ ਤਾਂ ਓਹ ਚੌਧਰੀ ਗੁਰੂ ਅੰਗਦ ਜੀ ਕਉ ਮਿਲਿਆ ਚਰਨਾਂ ਪਰ ਮੱਥਾ ਟੇਕਿਆ ਤਾਂ ਗੁਰੂ ਅੰਗਦ ਜੀ ਕਹਿਆ ਚੌਧਰੀ ਜੀ ਗਲ ਮਿਲੋ ਤਾਂ ਚੌਧਰੀ ਨੇ ਕਹਿਆ ਲਹਿਣਾ ਜੀ ਅਬ ਤੁਸੀ ਮਹਾਂ ਪੁਰਖ ਕੋ ਮਿਲਕਰ ਆਏ ਹੋ ਸੋ ਅਬ ਆਪ ਵੀ ਮਹਾਂ ਪੁਰਖ ਹੋਇ ਗਏ ਹੋ ਇਸ ਲੀਏ ਅਬ ਚਰਨਾਂ ਕੋ ਨਮਸਕਾਰ ਚਾਹੀਦੀ ਹੈ ਤਾਂ ਲਹਿਣੇ ਨੇ ਚੌਧਰੀ ਉੱਪਰ ਬੜੀ ਖੁਸ਼ੀ ਕੀਤੀ ਤੇ ਕਹਿਆ ਚੌਧਰੀ ਜੀ ਤੁਸੀ ਚਲੋ ਸ੍ਰੀ ਗੁਰੂ ਨਾਨਕ ਜੀ ਕਾ ਦਰਸ਼ਨ ਕਰੋ ਤੇ ਚਰਨੀਂ ਲੱਗੋ ਤਾਂ ਆਪਕੋ ਭੀ ਬੜਾ ਸੁਖ ਪ੍ਰਾਪਤ ਹੋਵੇਗਾ ਅਤੇ ਤੋਟ ਭੀ ਕਿਸੇ ਬਾਤ ਦੀ ਨਾ ਆਵੇਗੀ ਤਾਂ ਹੋਰਨਾਂ ਲੋਕਾਂ ਹੱਥ ਜੋੜਕਰ ਕਹਿਆ ਮਹਾਰਾਜ ਜੀ ਸਾਡੇ ਉੱਪਰ ਵੀ ਮਿਹਰਬਾਨੀ ਕਰੋ ਜੀ ਤਾਂ ਸ੍ਰੀ ਗੁਰੂ ਅੰਗਦ ਜੀ ਨੇ ਰਾਗ ਸੂਹੀ ਵਿਚ ਸ਼ਬਦ ਕਹਿਆ ॥ ਜਿਨਕੇ ਭਾਂਡੇ ਭਾਉ ਤਿਨਾਂ ਸਵਾਰ ਸੀ ॥ ਸੁਖੀ ਕਰੇ ਪਸਾਉ ਦੂਖ ਵਿਸਾਰ ਸੀ॥ ਸਹਿਸਾ ਮੂਲੇ ਨਾਹਿ ਸਰਪਰ ਤਾਰ ਸੀ॥ ਤਿਨਾਂ ਮਿਲਿਆ ਗੁਰ ਆਇ ਜਿਨ ਕਉ ਲਿਖਿਆ॥ ਅੰਮ੍ਰਿਤ ਹਰਿ ਕਾ ਨਾਉ ਦੇਵੇ ਦੀਖਿਆ॥ ਚਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ॥ ਜਾਂ ਕਉ ਮਹਿਲਹੁ ਦੂਰ ਦੂਜੇ ਨਿਵੇ ਕਿਸ॥ ਦਰ ਦਰਵਾਣੀ ਨਾਹਿ ਮੂਲੇ ਪੁੱਛ ਤਿਸ॥ ਛੂਟੇ ਤਾਕੇ ਬੋਲ ਸਾਹਿਬ ਨਦਰਿ ਜਿਸ॥ ਘੱਲੇ ਆਣੇ ਆਪ ਜਿਸ ਨਾਹੀਂ ਦੂਜਾ ਮਤੇ ਕੋਇ॥ ਢਾਹਿ ਉਸਾਰੇ ਸਾਜ ਜਾਣੇ ਸਭ ਸੋਇ॥ ਨਾਉ ਨਾਨਕ ਬਖਸੀਸ ਨਦਰੀ ਕਰਮ ਹੋਇ॥੧॥ ਅਤੇ ਜਦੋਂ ਸ੍ਰੀ ਬਾਬੇ ਜੀ ਦੇ ਪਾਸੋਂ ਅੰਗਦ ਜੀ ਵਿਦਿਆ ਹੋਵਨ ਲੱਗੇ ਸਾਨ ਤਾਂ ਸ੍ਰੀ ਗੁਰੂ ਜੀ ਹੁਕਮ ਕੀਤਾ ਸੀ ਕਿ ਪੁਰਖਾ ਮੇਰੇ ਨਜ਼ੀਕ ਆਇ ਰਹੁ ਤਾਂ ਸ੍ਰੀ ਗੁਰੂ ਅੰਗਦ ਜੀ ਸਬ ਟੱਬਰ ਦੇ ਸਮੇਤ ਖਡੂਰ ਖਹਿਰਿਆਂ ਦੀ ਆਇ ਬਸੇ ਸਨ ਗੁਰੂ ਅੰਗਦ ਜੀ ਸ੍ਰੀ ਗੁਰੂ ਨਾਨਕ ਜੀ ਕੇ ਚਰਨਾਂ ਪਰ ਮੱਥਾ ਟੇਕਿਆ ਤਾਂ ਸ੍ਰੀ ਬਾਬੇ ਜੀ ਅੰਗਦ ਦੇ ਵਿਚ ਬੰਦਗੀ ਕਮਾਈ ਦੀ ਜੋਤ ਬਖ਼ਸ਼ੀ ਅਤੇ ਭਰਪੂਰ ਕੀਤਾ ਤਾਂ ਗੁਰੂ ਅੰਗਦ ਜੀ ਹੱਥ ਜੋੜ ਕਰ ਆਖਿਆ ਸ੍ਰੀ ਗੁਰੂ ਜੀ ਤੁਸੀ ਆਪ ਭਾਣੇ ਦੇ ਖ਼ਸਮ ਹੋ ਅਤੇ ਤੇਰੀਆਂ ਤੂੰ ਹੀ ਜਾਣੇ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਸਰਬ ਸੰਗਤ ਕੋ ਗੁਰੂ ਅੰਗਦ ਜੀ ਕੀ ਚਰਨੀਂ ਲਾਯਾ ਤਾਂ ਸਿੱਖ ਸੰਗਤ ਨੇ ਕਹਾ ਏਹ ਭਾਣੇ ਦਾ ਮਾਲਕ ਹੈ ਜੋ ਚਾਹੇ ਸੋ ਕਰੇ ਸੋ ਗੁਰੂ ਜੀ ਸਭ ਸੰਗਤ ਕੋ ਉਪਦੇਸ਼ ਦੇਵਨ ਇਕ ਦਿਨ ਸ੍ਰੀ ਗੁਰੂ ਜੀ ਰਾਵੀ ਦੇ ਕਿਨਾਰੇ ਉੱਪਰ ਬੈਠੇ ਸਾਨ ਤੇ ਪਾਸ ਗੁਰੂ ਅੰਗਦ ਜੀ ਬੈਠੇ ਸਨ ਤਾਂ ਰਾਤ ਡੇਢ ਪਹਿਰ ਰਹਿੰਦੀ ਸੀ ਤਾਂ ਸ੍ਰੀ ਗੁਰੂ ਜੀ ਇਸ਼ਨਾਨ ਕੀਤਾ ਤੇ ਬਸਤ੍ਰ ਪਹਿਰਨ ਲਗੇ ਤਾਂ ਕਰਤਾਰ ਦਾ ਸਿਮਰਨ ਭਜਨ ਕਰਨੇ ਲਗੇ ਸਿਫ਼ਤ ਕਰਦੇ ਕਹਿਆ ਵਾਹ ਸੱਚੇ ਪਾਤਸ਼ਾਹ ਤੇਰੀ ਸਿਫ਼ਤ ਕੋਈ ਨਹੀਂ ਕਰ ਸਕਦਾ ਕਿਸੇ ਪਾਸੋਂ ਨਹੀਂ ਹੁੰਦੀ ਮੈਂ ਤੇਰਾ ਬੰਦਾ ਹਾਂ ਵਾ ਤੇਰਾ ਜੰਤ ਹਾਂ ਤੇਰੀ ਸਿਫ਼ਤ ਨਹੀਂ ਕਰ ਸਕਦਾ ਜੇਹੜੇ ਤੇਰਾ ਨਾਮ ਲੈਂਦੇ ਹੈਨ ਅਥਵਾ ਤੇਰੇ ਨਾਮ ਕੋ ਲੋਚਦੇ ਹੈਨ ਮੈਂ ਉਨਕੀ ਭੀ ਸਿਫ਼ਤ ਨਹੀਂ ਕਰ ਸਕਦਾ ਜਿਨ੍ਹਾਂ ਤੇਰਾ

ਨਾਮ ਜਪਿਆ ਹੈ ਸਭ ਆਸਰੇ ਛੱਡ ਕੇ ਇਕ ਤੇਰੇ ਨਾਮ ਕਾ ਹੀ ਆਸਰਾ ਹੈ ਅਤੇ ਇਕ ਧਿਆਨ ਹੋਇ ਕੇ ਨਾਮ ਨਾਲ ਪ੍ਰੀਤ ਲਗਾਈ ਹੈ ਸੋ ਮੁਕਤ ਰੂਪ ਹੋਏ ਹੈਨ ਜਿਨਾਂ ਸਵੇਰੇ ਉਠਕਰ ਤੇਰਾ ਨਾਮ ਅੰਮ੍ਰਿਤਵੇਲੇ ਜਪਿਆ ਹੈ ਮੈਂ ਤਿਨ ਕੇ ਬਲਿਹਾਰ ਜਾਂਦਾ ਹਾਂ ਤੇ ਉਨਕਾ ਜਾਪ ਜਪਤਾ ਹਾਂ ਓਹ ਪੂਰੇ ਧਨੀ ਹੈਨ ਵਾ ਪੂਰੇ ਸ਼ਾਹ ਹੈਨ ਹੇ ਸਾਹਿਬ ਾ ਉਸ ਅੰਮ੍ਰਿਤਵੇਲੇ ਦੇ ਰਖਵਾਲੇ ਬਹੁਤ ਹੈਨ ਇਨ੍ਹਾਂ ਪ੍ਰਾਣੀਆਂ ਕੋਲੋਂ ਅਪਕਰਮ ਕਰਵਾਉਂਦੇ ਹੈਨ ਤੇ ਭਲੇ ਮਾਰਗ ਤੋਂ ਮਨ ਨੂੰ ਫੇਰਦੇ ਹੈਨ ਜਿਸ ਕਰਕੇ ਇਸ ਜੀਵ ਦੇ ਸੁਖਾਂ ਕਾ ਨਾਸ ਹੋ ਜਾਵੇ ਸੋ ਹੇ ਨਿਰੰਕਾਰ ਜੀ ਐਸੇ ਐਸੇ ਸੂਰਮੇ ਏਹ ਹੈਨ ਜਿਨਾਂ ਦਾ ਸ਼ਾਹ ਪਾਤਸ਼ਾਹ ਨਾਲ ਕੋਈ ਕੰਮ ਨਾਹੀਂ ਤੇ ਓਨਾਂ ਅੱਗੇ ਕੋਈ ਠਹਿਰ ਨਹੀਂ ਸਕਦਾ ਅਤੇ ਓਹ ਪਰਮੇਸ਼ਰ ਦਾ ਨਾਮ ਵੀ ਨਹੀਂ ਲੈਵਨ ਦੇਂਦੇ ਹੋਰ ਜੋ ਜੋਧੇ ਹੈਨ ਸੋ ਇਕ ਦਿਨ ਲੜਾਈ ਕਰਕੇ ਹਟ ਜਾਂਦੇ ਹੈਨ ਅਤੇ ਏਹ ਐਸੇ ਹੈਨ ਜੋ ਨਿਤਾਪ੍ਰਤ ਲੜਾਈ ਕਰਦੇ ਹੀ ਰਹਿੰਦੇ ਹੈਨ ਕੋਈ ਸੂਰਮਾ ਪੂਰਾ ਨਹੀਂ ਜੋ ਇਨਾਂ ਨਾਲ ਅਠ ਪਹਿਰ ਲੜੇ ਅਤੇ ਓਹੀ ਸੂਰਬੀਰ ਹੈ ਜੋ ਸ੍ਵਾਸ ਸ੍ਵਾਸ ਨਾਮ ਜਪਦਾ ਰਹੇ ਸੋ ਏਨਾਂ ਨਾਲ ਪੂਰਾ ਉਤਰੇ ਉਸਦੇ ਉੱਪਰ ਏਨ੍ਹਾਂ ਦਾ ਜ਼ੋਰ ਨਹੀਂ ਪੈ ਸਕਦਾ ਸੋਈ ਬਡਾ ਸਾਹਿਬ ਹੈ ਜੈਸਾ ਮਨ ਪਿਛਲੀ ਰਾਤ ਸਿਮਰਨ ਨੂੰ ਲੱਗਾ ਸੀ ਸੋ ਪਹਿਲੇ ਪਹਿਰ ਦਿਨ ਦੇ ਓਸਾ ਨਹੀਂ ਲਗਦਾ ਅਤੇ ਦੂਜੇ ਪਹਿਰ ਦਿਨ ਦੇ ਨੂੰ ਬਹੁਤੇ ਰਸਾਂ ਨੂੰ ਦੌੜਿਆ ਤੇ ਮਾਯਾ ਵੱਲ ਲਗਾ ਵਿਸ਼ਿਆਂ ਦੇ ਪਿੱਛੇ ਪਿੱਛੇ ਲਗਾ ਧਾਵਣੇ ਫੇਰ ਇਧਰੋਂ ਹਟਿਆ ਤਾਂ ਰੁਜ਼ਗਾਰਾਂ ਨੂੰ ਚੰਮੜ ਪਿਆ ਲਾਲਚਾਂ ਦਾ ਮਾਰਿਆ ਫੇਰ ਤ੍ਰਿਸ਼ਨਾ ਦੇ ਤਰੰਗਾਂ ਵਿੱਚ ਜਾਇ ਫਸਿਆ ਜਾਂ ਤੀਸਰਾ ਪਹਿਰ ਹੋਯਾ ਤਾਂ ਭੁੱਖ ਤ੍ਰਿਖਾ ਨੇ ਬਹੁਤ ਆਜਜ਼ ਕੀਤਾ ਫੇਰ ਅੰਨ ਖਾਇ ਕਰ ਪਾਣੀ ਪੀਤਾ ਅਤੇ ਊੱਘ ਆਈ ਤਾਂ ਅੱਖੀਂ ਮੀਟ ਕਰ ਸੁੱਤਾ ਜਦ ਨੀਂਦ ਤੇ ਜਾਗਿਆ ਤਾਂ ਫੇਰ ਓਨਾਂ ਹੀ ਲਾਲਚਾਂ ਨੂੰ ਲਗ ਪਿਆ ਗੱਲਾਂ ਨਾਲ ਤਾਂ ਸੈਆਂ ਵਰ੍ਹਿਆਂ ਦੀਆਂ ਪਿੜਾਂ ਬੰਨ੍ਹ ਬੈਠਾ ਤੇ ਹੰਕਾਰ ਦੇ ਵੱਸ ਹੋਯਾ ਹੋਯਾ ਪਿੜਾਂ ਬੰਨ੍ਹ ਬੈਠਾ ਕਿਸੇ ਵੇਲੇ ਪਰਮੇਸ਼ਰ ਨੂੰ ਯਾਦ ਨਹੀਂ ਕੀਤਾ ਹੋਰ ਸਭ ਵੇਲੇ ਵਖਤ ਹੈਨ ਪਰਮੇਸ਼ਰ ਦੇ ਯਾਦ ਕਰਨ ਦੇ ਪਰ ਅੰਮ੍ਰਿਤ ਵੇਲੇ ਭਾਉ ਨਾਲ ਕਰਤਾਰ ਦੀ ਸਿਫ਼ਤ ਕਰੇ ਤਾਂ ਉਸਦੇ ਅੱਠੇ ਪਹਿਰ ਹੀ ਥਾਇ ਪਉਂਦੇ ਹੈਨ ਔਰ ਅਠਾਰਾਂ ਤੀਰਥਾਂ ਦੇ ਇਸ਼ਨਾਨ ਦਾ ਫਲ ਭੀ ਪ੍ਰਾਪਤ ਹੁੰਦਾ ਹੈ ਜਾਂ ਏਹ ਉਪਦੇਸ਼ ਸ੍ਰੀ ਗੁਰੂ ਨਾਨਕ ਜੀ ਉਚਾਰਨ ਕੀਤਾ ਤਾਂ ਗੁਰੂ ਅੰਗਦ ਜੀ ਨੇ ਮੱਥਾ ਟੇਕਿਆ ਅਤੇ ਹੱਥ ਜੋੜ ਕੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਸਭ ਜੀਵਾਂ ਕੋ ਇਕ ਪਹਿਰ ਦਾ ਭਾਉ ਭੀ ਬਹੁਤ ਹੈ ਅਤੇ ਜਿਨਾਂ ਪੁਰਖਾਂ ਅੱਠੇ ਪਹਿਰ ਯਾਦ ਕੀਤਾ ਹੈ ਓਨ੍ਹਾਂ ਪ੍ਰੇਮੀਆਂ ਭਗਤਾਂ ਉੱਪਰੋਂ ਬਲਿਹਾਰਨੇ ਜਾਵਾਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਬੱਚਾ ਮੈਂ ਤੇਰੇ ਸਿਰ ਉੱਪਰ ਹੱਥ ਰੱਖਿਆ ਹੈ ਅਤੇ ਤੂੰ ਭੀ ਉਸਤਤ ਕਰ ਤਾਂ ਸ੍ਰੀ ਅੰਗਦ ਜੀ ਕਹਿਆ ਹੇ ਸੱਚੇ ਪਾਤਸ਼ਾਹ ਜੀ ਆਪ ਪੂਰੇ ਗੁਰੂ ਹੈਂ ਅਤੇ ਪੂਰਾ ਗੁਰੂ ਭੀ ਤੁਸਾਂ ਹੀ ਪਾਯਾ ਹੈ ਅਤੇ ਦੀਨਦਿਆਲ ਜੀ ਆਪ ਦੀ ਕ੍ਰਿਪਾ ਜਿਸ ਉੱਪਰ ਹੋਈ ਹੈ ਓਹ ਭੀ ਪੂਰੇ ਸ਼ਾਹ ਹੋਏ ਹੈਨ ਅੱਠੇ ਪਹਿਰ ਮਾਯਾ ਵਿੱਚ ਰਹਿੰਦੇ ਹੈਨ ਪਰ ਹੋਰ ਕੋਈ ਰੰਗ ਨਹੀਂ ਲਗਦਾ ਐਸੇ ਸੰਸਾਰ ਵਿੱਚ ਰਹਿੰਦੇ ਹੈਨ ਜੈਸਾ

ਜਲ ਵਿਖੇ ਕਵਲ ਅਲੇਪ ਰਹਿੰਦਾ ਹੈ ਅੱਠੇ ਪਹਿਰ ਬੇਪਰਵਾਹ ਰਹਿੰਦੇ ਹੈਨ ਤੇ ਸ੍ਰੀ ਵਾਹਿ ਗੁਰੂ ਜੀ ਦੇ ਰੰਗ ਵਿਚ ਰਹਿੰਦੇ ਹੈਨ ਅਤੇ ਉਨਾਂਦੇ ਦਰਸ਼ਨ ਕੀਤੇ ਦਾ ਕੋਈ ਅੰਤ ਨਹੀਂ ਜਿਨਾਂ ਪਰ ਨਿਰੰਕਾਰ ਜੀ ਕੀ ਮਿਹਰਬਾਨੀਹੁੰਦੀਹੈ ਓਨਾਂਕੋ ਪੂਰਾ ਗੁਰੂ ਮਿਲਦਾ ਹੈ ਜਾਂ ਏਹ ਬਚਨ ਅੰਗਦ ਜੀ ਕੀਤੇ ਤਾਂ ਸ੍ਰੀ ਗੁਰੂ ਜੀਬਹੁਤ ਪ੍ਰਸੰਨ ਹੋਏ ਅਤੇ ਅੰਗਦ ਜੀ ਦੇ ਸਿਰ ਉੱਪਰ ਹੱਥ ਰੱਖਿਆ ਤਾਂ ਗੁਰੂ ਅੰਗਦ ਜੀ ਬੇਨਤੀ ਕੀਤੀ ਹੇ ਸੱਚੇ ਪਾਤਸ਼ਾਹ ਜੀ ਪਿਛਲੇ ਪਹਿਰ ਦੇ ਜਾਗੇ ਦਾ ਮਹਾਤਮ ਕਹੀਏਤਾਂਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਬੱਚਾ ਏਹ ਜੀਵ ਕਿਸੇ ਦਾ ਜਗਾਯਾ ਨਹੀਂ ਜਾਗਦਾ ਅਤੇ ਨਾਹਠ ਕਰਕੇਹੀ ਜਾਗ ਸਕਦਾ ਹੈ ਅਤੇ ਸੁਣ ਬੱਚਾ ਇਸ ਜੀਵ ਪਰ ਜਦ ਪਰਮੇਸ਼ਰ ਦਯਾ ਕਰਦਾਹੈਤਾਂ ਉਸਦੇ ਅੰਦਰ ਚਾਂਦਨਾ ਕਰਦਾਹੈ ਤਾਂ ਉਸਜੀਵ ਨੂੰ ਆਪੇ ਹੀ ਸੁਰਤ ਹੋਇਜਾਂਦੀ ਹੈ ਤਾਂ ਜਾਗਪੈਂਦਾਹੈ ਅਤੇ ਬਾਣੀ ਨਾਲ ਪ੍ਰੀਤ ਕਰਦਾ ਹੈ ਜਦ ਏਹ ਜੀਵ ਪਿਛਲੀ ਰਾਤ ਜਾਗਦਾ ਹੈ ਤੇ ਜਲਨਾਲ ਪ੍ਰੇਮ ਕਰਕੇ ਇਸ਼ਨਾਨ ਕਰਦਾ ਹੈ ਤੇ ਪ੍ਰੇਮ ਨਾਲ ਬਾਣੀ ਪੜ੍ਹਦਾ ਹੈ ਅਤੇ ਭਗਵੰਤ ਜੀ ਦਾ ਨਾਮ ਜਪਦਾਹੈ ਸੋ ਉਸ ਵਕਤ ਦੇ ਨਾਮ ਦੇ ਜਪਣੇ ਦਾ ਏਹ ਮਹਾਤਮ ਹੈ ਓਸ ਵੇਲੇ ਸ੍ਰੀ ਨਿਰੰਕਾਰ ਜੀਦੀਆਗਿਆ ਨਾਲ ਅੰਮ੍ਰਿਤ ਵੰਡੀਦਾ ਹੈ ਤਾਂ ਓਹ ਅੰਮ੍ਰਿਤ ਉਸਨੂੰ ਮਿਲਦਾ ਹੈ ਜੋ ਅੰਮ੍ਰਿਤ ਵੇਲੇ ਜਾਗਦਾ ਹੈ ਜਿਸਤਰਾਂਸੋਨਾ ਸਰਾਫ਼ ਦੀਘਸੋਟੀ ਉੱਪਰ ਕਸ ਖਾਇਕੇਤਾਉ ਖਾਣੇ ਤੇ ਰਹਿ ਚੁਕਦਾਹੈ ਤੇ ਖ਼ਜ਼ਾਨੇਕੀਲਾਇਕ ਹੁੰਦਾਹੈ ਸੋ ਤਿਸੇ ਤਰਾਂ ਜੋ ਪ੍ਰਾਣੀ ਅੰਮ੍ਰਿਤ ਵੇਲੇ ਜਾਗ ਕੇ ਇਸ਼ਨਾਨ ਕਰਕੇ ਸ੍ਰੀ ਵਾਹਿਗੁਰੂ ਦਾ ਜਾਪ ਕਰਦਾ ਹੈ ਸੋ ਪ੍ਰਾਣੀ ਸ੍ਰੀ ਪਰਮੇਸ਼ਰ ਦੀ ਦਰਗਾਹ ਵਿਚ ਵਾਸਾ ਪਾਂਵਦਾ ਹੈ ਤਾਂ ਫੇਰ ਸ੍ਰੀ ਅੰਗਦ ਜੀ ਮੱਥਾ ਟੇਕ ਕੇ ਹੱਥ ਜੋੜਕੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਬਾਕੀ ਜੋ ਸਤ ਪਹਿਰ ਰਹੇ ਹੈਨ ਉਨਕਾ ਕਿਆ ਫਲ ਹੁੰਦਾ ਹੈ ਤਾਂ ਸ੍ਰੀ ਬਾਬੇ ਜੀਕਹਾ ਬੱਚਾ ਸੱਤਾਂ ਪਹਿਰਾਂਵਿਚ ਸੱਤ ਕੀ ਕਾਰ ਕਮਾਵੇ ਇਕ ਨਿਮਖ ਵੀ ਢਿੱਲ ਨਾ ਕਰੇਇਕ ਪਹਿਰ ਪਿਛਲੀ ਰਾਤ ਨਾਮ ਜਪੇ ਤੇ ਦਿਨ ਦੇ ਪਿਛਲੇ ਪਹਿਰ ਮੇਂ ਗੁਰਦ੍ਵਾਰੇਜਾਵੇ ਤੇ ਬੇਦਸ਼ਾਸਤ੍ਰ ਪੜ੍ਹਿਆਂ ਹੋਯਾਂ ਸੰਤਾਂ ਦੇ ਪਾਸ ਜਾਇ ਬੈਠੇ ਤੇ ਕਥਾ ਬਾਰਤਾ ਸ੍ਰਵਣ ਕਰੇ ਓਥੇਪਾਪ ਤੇ ਪੁੰਨਾਂ ਦਾ ਵਿਚਾਰ ਕਰੀਦਾ ਹੈ ਪੁੰਨ ਭਲਾ ਹੈ ਤੇ ਪਾਪ ਬੁਰਾ ਹੈ ਕੂੜ ਬੋਲੇ ਤੇ ਰਾਸ ਘਟਜਾਂਦੀ ਹੈਪਰਮੇਸ਼ਰ ਦੀ ਦਰਗਾਹ ਮੇਂ ਝੂਠੇ ਦੀ ਕੋਈ ਜਗਾ ਨਾਹੀਂ ਹੈ ਅਤੇ ਖੋਟੇ ਓਹ ਹੈਨ ਜਿਨਾਂ ਦੇ ਮਨ ਕਪਟ ਹੈ ਅਤੇ ਝੂਠ ਬੋਲਦੇ ਹੈਨ ਪਾਪ ਕਮਾਂਵਦੇ ਹੈਨ ਸੋ ਦਰਗਾਹ ਥੀਂ ਸੁੱਟ ਘੱਤੀਦੇਹੈਨ ਤੇ ਸੁਣ ਬੱਚਾ ਜਿਨਾਂਸਚਕਮਾਯਾਹੈਤਿਨਾਂਨੂੰ ਸ਼ਾਬਾਸ਼ ਮਿਲਦੀ ਹੈ ਤੇ ਓਹ ਸਦਾ ਹੀ ਅਟੱਲ ਹੈਨ ਅਤੇ ਉਸਦੇ ਨਾਮ ਤੋਂ ਬਿਨਾਂ ਜੋ ਬੋਲਣਾਹੈ ਸੋ ਬਾਦ ਹੀਹੈ ਤੇ ਦੁਖ ਸੁਖ ਸਾਹਿਬ ਦੇ ਵੱਸ ਹੈ ਜਿਉਂ ਸਾਹਿਬ ਨੂੰ ਭਾਂਵਦਾਹੈ ਤਿਵੇਂ ਹੀ ਕਰਦਾਹੈ ਏਹ ਮਾਨੁੱਖ ਕੋ ਚਾਹੀਦਾ ਹੈ ਜੋ ਵਿਹਾਰ ਤੋਂ ਬਿਨਾਂ ਬੋਲਣਾ ਹੈ ਸੋ ਪਰਮੇਸ਼ਰ ਜੀ ਕਾਨਾਮਹੀ ਬੋਲੇ ਜਿਸਤੇਇਸਕਾ ਸਾਸ ਸਫਲ ਹੋਵੇ ਤਾਂ ਸ੍ਰੀ ਗੁਰੂ ਅੰਗਦ ਜੀ ਨੇ ਅਰਦਾਸਕੀਤੀਜੀ ਹੇ ਸੱਚੇ ਪਾਤਸ਼ਾਹ ਜੀ ਸ੍ਰੀ ਪਰਮੇਸ਼ਰ ਕਿੱਥੇ ਵਸਦਾ ਹੈ ਤਾਂ ਸ੍ਰੀ ਬਾਬੇ ਜੀ ਕਹਾ ਸੁਣ ਬੱਚਾ ਅੱਠ ਖੰਡ ਪ੍ਰਿਥਵੀ ਹੈ ਤੇ ਨਾਵਾਂ ਖੰਡ ਸਰੀਰ ਹੈ ਤੇ ਸਾਰੀ ਪ੍ਰਿਥਵੀ ਦਾ ਪਸਾਰਾ